ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਸਤੰਬਰ-ਅਕਤੂਬਰ 1995 ਦਾ ਤਰਜਮਾਨ (5/-)

# ਤਰਕਸ਼ੀਲ



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......[signature]......

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022




ਮੇਰੇ ਦੇਸ਼ ਦੀ ਮਹਾਨਤਾ ਦਾ ਹਾਲ ਦੇਖੋ ;
ਵਹਿਮਾਂ, ਭਰਮਾਂ ਨਾਲ ਬੁਣਿਆ ਜਾਲ ਦੇਖੋ ;
ਕਿਤੇ ਮਾਂਹ, ਕਿਤੇ ਮੁਰਗੇ, ਕਿਤੇ ਸ਼ਰਾਬ ;
ਤੇ ਕਿਤੇ ਪੈਸਿਆਂ ਦਾ ਚੜ੍ਹਦਾ ਥਾਲ ਦੇਖੋ ।
ਮੇਰੇ ਦੇਸ਼ ਦੀ ........................।

ਲੋਕੀ ਹੁਣ ਕਿੰਨੇ ਪੜ੍ਹ ਗਏ ਨੇ ;
ਕੰਪਿਊਟਰ ਰਾਹੀ ਟੇਵੇ ਬਣਦੇ ਨੇ ;
ਕੁਝ ਸੱਭਿਆਚਾਰ ਇਸ ਨੂੰ ਕਹਿੰਦੇ ਨੇ ;
ਇਸ ਸੋਚ ਵਿੱਚ ਹੋਇਆ ਵਿਸਥਾਰ ਦੇਖੋ।
ਮੇਰੇ ਦੇਸ਼ ਦੀ ........................ ।

ਲੋਕ ਮੰਦਰਾਂ, ਗੁਰਦੁਆਰਿਆਂ,ਮਸਜਿਦਾਂ 'ਚ ਜਾਂਦੇ ਨੇ;
ਕਈ ਪਹਾੜੀ ਜਾ ਸੀਸ ਨਿਵਾਂਦੇ ਨੇ।
ਪਰ ਘਰ ਬੈਠੀ ਮਾਂ ਨੂੰ ਸਤਾਉਂਦੇ ਨੇ ;
ਇਸ ਖੋਖਲੀ ਸ਼ਰਧਾ ਤੇ ਪੂਜਾ ਦਾ ਖਿਆਲ ਦੇਖੋ ।
ਮੇਰੇ ਦੇਸ਼ ਦੀ ........................।

ਪਰ ਹੁਣ ਸੱਚ ਦਾ ਸੂਰਜ ਚੜ੍ਹਦਾ ਹੈ ;
ਸੱਚਾਈ ਤੇ ਤਰਕ ਦੀਆਂ ਕਿਰਣਾਂ ਛੱਡਦਾ ਹੈ।
ਵਿਸਤ੍ਰਿਤ ਸੋਚ ਇਕੱਠੀ ਹੋਈ ਹੈ ਤੇ
ਤਰਕਸ਼ੀਲ, ਕਾਰਗਰ ਬਣਿਆ ਹਥਿਆਰ ਦੇਖੋ।
ਮੇਰੇ ਦੇਸ਼ ਦੀ ........................।

ਸਾਰੇ ਵਹਿਮ, ਭਰਮ ਇਸ ਕੱਢਣੇ ਨੇ ;
ਸੱਚ ਤਰਕ ਦੇ ਹੀਰੇ ਵੰਡਣੇ ਨੇ ।
ਪਾਖੰਡੀ ਸਾਧੂ-ਸੰਤ ਸਮਾਜ ਚੋਂ ਕੱਢਣੇ ਨੇ ,
ਹੁਣ ਤਰਕਸ਼ੀਲਾ ਦਾ ਕਮਾਲ ਦੇਖੋ।

ਮਹੇਸ਼ ਕੁਮਾਰ ਬੁੰਮ੍ਹੀ


**ਤਰਕਸ਼ੀਲ**

ਮੁੱਖ ਸੰਪਾਦਕ :
ਬਲਵਿੰਦਰ ਬਰਨਾਲਾ
ਫੋਨ ਨੰ . 01679-32122

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਰਣਧੀਰ ਗਿੱਲਪੱਤੀ
ਰਾਮ ਸਵਰਨ ਸਿੰਘ

ਪ੍ਰਬੰਧਕ :
ਦਲਬੀਰ ਸਿੰਘ
ਦਫ਼ਤਰ, ਤਰਕਸ਼ੀਲ ਸੁਸਾਇਟੀ ਪੰਜਾਬ।
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ।
ਫੋਨ : 0161-835268

ਰਚਨਾਵਾਂ ਭੇਜਣ ਲਈ ਪਤਾ :
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ 22
ਬਰਨਾਲਾ - 148101

ਚੰਦੇ ਭੇਜਣ ਲਈ ਪਤਾ :
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)
ਲਾਈਫ਼ : 250 ਰੁਪਏ
ਸਲਾਨਾ ਚੰਦਾ . 25 ਰੁਪਏ
ਵਿਦੇਸ਼ : 5 ਪੌਂਡ ਜਾਂ 8 ਡਾਲਰ

ਪ੍ਰਕਾਸ਼ਕ :
ਅਵੰਤਾਰ ਗੋਂਦਾਰਾ ਨੇ ਤਰਕਸ਼ੀਲ ਕੰਪਿਊਟਰਜ਼ ਕੋਟਕਪੂਰਾ ਤੋਂ ਕੰਪੋਜ਼ ਕਰਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵਾਸਤੇ ਜ਼ਿਲ੍ਹਾ ਕਚਿਹਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।


ਸੰਪਾਦਕੀ

## ਤਰਕਸ਼ੀਲਤਾ ਦੇ ਵਧਦੇ ਕਦਮ

ਰਸਾਲੇ ਤਰਕਸ਼ੀਲ ਲਈ ਪਾਠਕਾਂ ਦੇ ਪੰਜਾਬ ਅਤੇ ਬਦੇਸ਼ਾਂ ਤੋਂ ਆਉਂਦੇ ਖਤਾਂ ਦੀ ਭਰਮਾਰ ਅਤੇ ਮੈਂਬਰ ਬਣਨ ਦੀਆ ਪ੍ਰਗਟ ਕੀਤੀਆਂ ਇੱਛਾਵਾ ਸਿੱਧ ਕਰ ਰਹੀਆ ਹਨ ਕਿ ਲੋਕਾਂ ਦਾ ਰੁਝਾਨ ਕਾਫੀ ਹੱਦ ਤੱਕ ਤਰਕਸ਼ੀਲ ਸਾਹਿਤ ਵੱਲ ਵਧਦਾ ਜਾ ਰਿਹਾ ਹੈ। ਰਸਾਲੇ ਦੀ ਗਿਣਤੀ ਵੀ ਸੱਠ ਸੈਂਕੜਿਆਂ ਦੇ ਲੱਗਭੱਗ ਜਾ ਚੁੱਕੀ ਹੈ ਅਤੇ ਤਰਕਸ਼ੀਲ ਕਿਤਾਬਾਂ ਦੀ ਮੰਗ ਵੀ ਵਧਦੀ ਜਾ ਰਹੀ ਹੈ। ਵਿਗਿਆਨ ਦੇ ਇਸ ਤੇਜ਼ ਤਰਾਰ ਯੁੱਗ ਅੰਦਰ ਪੰਜਾਬੀ ਲੋਕਾਂ ਵਿੱਚੋਂ ਅਜਿਹੇ ਰੁਝਾਨਾਂ ਦਾ ਵਧਣਾ ਚੰਗੀ ਨਿਸ਼ਾਨੀ ਹੈ। ਸਾਰੇ ਵਸੀਲੇ ਹੋਣ ਦੇ ਬਾਵਜੂਦ ਭਾਰਤੀ ਲੋਕਾਂ ਦਾ ਪੱਛਮੀ ਮੁਲਕਾਂ ਤੋਂ ਕਾਫ਼ੀ ਪਿੱਛੇ ਰਹਿ ਜਾਣ ਦੇ ਕਾਰਨਾਂ ਵਿੱਚੋਂ ਇੱਕ ਮੁੱਖ ਕਾਰਨ ਵੱਖ ਵੱਖ ਧਰਮਾਂ ਦਾ ਗਲਬਾ ਅਤੇ ਇਸ ਦੇ ਪ੍ਰਛਾਵੇਂ ਹੇਠ ਬਣਦੀ ਲੋਕਾ ਦੀ ਕਿਸਮਤਵਾਦੀ ਪਹੁੰਚ ਹੈ। ਲੋਕਾ ਦੀ ਅਗਿਆਨਤਾ ਦਾ ਫਾਇਦਾ ਹਰ ਕਿਸਮ ਦਾ ਦੰਭੀ ਵਰਗ ਉਠਾ ਰਿਹਾ ਹੈ। ਲੋਕਾਂ ਦੀ ਜਿੱਥੇ ਆਰਥਿਕ ਲੁੱਟ ਕੀਤੀ ਜਾਂਦੀ ਹੈ ਉਥੇ ਉਹਨਾ ਅੰਦਰ ਵਿਚਾਰਾਂ ਦਾ ਪ੍ਰਦੂਸ਼ਣ ਵੀ ਭਰ ਦਿੱਤਾ ਜਾਦਾ ਹੈ। ਅਜੇ ਵੀ ਜਦ ਵਿਗਿਆਨ ਹਰ ਬੂਹੇ ਤੇ ਦਸਤਕ ਦੇ ਰਿਹਾ ਹੈ ਅੰਧਵਿਸ਼ਵਾਸੀ ਲੋਕਾਂ ਦੀ ਕੋਈ ਘਾਟ ਨਹੀ। ਅਜੇ ਵੀ ਬਾਏ ਕੁੰਭ ਦਾਸ ਵਰਗੇ ਪਾਗਲ ਵਿਅਕਤੀ ਦੀ ਥੁੱਕ ਨੂੰ ਚੱਟਣ ਵਾਲੇ ਮਿਲਦੇ ਹਨ ਜੋ ਦਰਜਨਾਂ ਲੋਕਾਂ ਦਾ ਕਾਤਿਲ ਹੈ। ਅਜੇ ਵੀ ਮਾਸੂਮ ਜਿੰਦਾਂ ਦੀ ਬਲੀ ਦੇ ਕੇ ਆਪਣੇ ਦੇਵਤੇ ਨੂੰ ਖੁਸ਼ ਕਰਨ ਵਾਲੇ ਦੰਭੀਆਂ ਦੀ ਕੋਈ ਘਾਟ ਨਹੀ। ਅੱਜ ਵੀ ਮਾਨਸਿਕ ਸਮੱਸਿਆਵਾਂ ਦਾ ਸ਼ਿਕਾਰ ਇਸਤਰੀਆਂ ਦਾ ਅਨੇਕਾਂ ਡੇਰਿਆਂ ਅੰਦਰ ਸਰੀਰਕ ਸ਼ੋਸ਼ਣ ਕੀਤਾ ਜਾ ਰਿਹਾ ਹੈ। ਭੂਤਾਂ-ਪ੍ਰੇਤਾਂ ਦੇ ਕਲਪਿਤ ਡਰਾਂ ਨੂੰ ਹੋਰ ਹਵਾ ਦੇ ਕੇ ਪਾਖੰਡੀ ਸਾਧ ਆਪਣਾ ਵਧੀਆ ਤੋਰੀ ਫੁਲਕਾ ਚਲਾਉਂਦੇ ਹਨ। ਦੁੱਖ ਦੀ ਗੱਲ ਇਹ ਹੈ ਕਿ ਸਮਾਜ ਨੂੰ ਪ੍ਰਭਾਵਿਤ ਕਰਨ ਵਾਲਾ ਤਬਕਾ, ਜਿਸ ਵਿੱਚ ਸਿਆਸੀ ਆਗੂ, ਵੱਡੇ ਅਫ਼ਸਰ ਅਤੇ ਕੁਝ ਕਥਿਤ ਬੁੱਧੀਜੀਵੀ ਹਨ, ਵੀ ਇਹਨਾਂ ਧਾਰਮਿਕ ਗੁਰੂਆਂ ਦੇ ਚੱਕਰਾਂ ਵਿੱਚ ਫਸਿਆ ਹੋਇਆ ਹੈ। ਜਿਸ ਦੇਸ਼ ਦੇ ਪ੍ਰਧਾਨ ਮੰਤਰੀ ਰਾਓ ਅਤੇ ਆਪਣੇ ਆਪ ਨੂੰ ਬਹੁਤ ਸਿਆਣਾ ਤੇ ਸੁਧਾਰਕ ਸਮਝਣ ਵਾਲੇ ਸ਼ੇਸ਼ਨ ਵਰਗੇ ਚੋਣ ਕਮਿਸ਼ਨਰ, ਸਾਈ ਬਾਬੇ ਵਰਗੇ ਇੱਕ ਸਾਧਾਰਨ ਟਰਿੱਕ ਕਰਨ ਵਾਲੇ ਦੇ ਪੈਰੋਕਾਰ ਹੋਣ, ਉਥੇ ਆਮ ਲੋਕਾਂ ਦਾ ਕੀ ਹਾਲ ਹੋਵੇਗਾ, ਜਿੰਨ੍ਹਾਂ ਨੇ ਆਪਣੀ ਰੋਜ਼ਮੱਰਾ ਦੀ ਜਿੰਦਗੀ ਵਿੱਚ ਅਜਿਹੇ ਵਿਅਕਤੀਆ ਕੋਲੋਂ ਪ੍ਰੇਰਨਾ ਲੈਣੀ ਹੁੰਦੀ ਹੈ। ਸੋ ਇਸ ਹਾਲਤ ਵਿੱਚੋਂ ਨਿਕਲਣ ਦਾ ਇੱਕ ਪਹਾੜ ਜਿੱਡਾ ਕਾਰਜ ਦਰਪੇਸ਼ ਹੈ ਜਿਸ ਨੂੰ ਪੂਰਾ ਕਰਨ ਵਿੱਚ ਤਰਕਸ਼ੀਲ ਲਹਿਰ ਅਤੇ ਸਾਹਿਤ ਹੀ ਅਸਲੀ ਭੂਮਿਕਾ ਨਿਭਾ ਸਕਦੇ ਹਨ। ਸੋ ਇਸ ਕਾਰਜ ਨੂੰ ਸਿਰੇ ਲਾਉਣ ਲਈ ਤਰਕਸ਼ੀਲ ਕਾਰਕੁੰਨਾਂ ਨੂੰ ਹੋਰ ਤਨਦੇਹੀ ਨਾਲ ਪੇਸ਼ਕਦਮੀ ਕਰਨ ਦੀ ਲੋੜ ਹੈ।


ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ :4/93 ਐਡੀਟਰ ( ਪੰਜਾਬ) ਚੰਡੀਗੜ੍ਹ :17-1-94 ਅਧੀਨ ਰਾਜ ਦੀਆ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

24 ਅਕਤੂਬਰ 1995 ਦਾ

# ਪੂਰਨ ਸੂਰਜ ਗ੍ਰਹਿਣ

*ਪ੍ਰੋ. ਸੁਖਵੰਤ , ਰਾਜਪਾਲ*

ਬ੍ਰਹਿਮੰਡ 'ਚ ਵਾਪਰ ਰਹੇ ਵਰਤਾਰੇ ਮਨੁੱਖ ਨੂੰ ਮੁੱਢ ਕਦੀਮ ਤੋਂ ਹੀ ਅਚੰਭਿਤ ਕਰਦੇ ਆਏ ਹਨ ਅਤੇ ਇਨ੍ਹਾਂ ਨੂੰ ਸਮਝਣ ਦੀ ਜਗਿਆਸਾ ਹੀ ਮਨੁੱਖੀ ਉੱਨਤੀ ਦਾ ਕਾਰਨ ਰਹੀ ਹੈ। ਇਹਨਾਂ ਵਰਤਾਰਿਆ ਵਿੱਚੋਂ ਹੀ ਇੱਕ ਪ੍ਰਮੁੱਖ ਵਰਤਾਰਾ ਹੈ ਸੂਰਜ ਗ੍ਰਹਿਣ ਦਾ। ਹਰ ਰੋਜ਼ ਪੂਰੇ ਜਾਹੋ ਜਲਾਲ ਨਾਲ ਚੜ੍ਹਦੇ ਸੂਰਜ ਦਾ ਇੱਕ ਦਿਨ ਅਚਾਨਕ ਕੁਝ ਸਮੇਂ ਲਈ ਮੱਧਮ ਅਤੇ ਕਾਲਾ ਪੈ ਜਾਣਾ ਸਚਮੁੱਚ ਹੀ ਇੱਕ ਬਹੁਤ ਅਚੰਭਿਤ ਕਰਨ ਵਾਲੀ ਘਟਨਾ ਸੀ। ਪੁਰਾਤਨ ਮਨੁੱਖ ਨੇ ਹੋਰ ਘਟਨਾਵਾ ਦੀ ਤਰ੍ਹਾਂ ਇਸ ਦੀ ਵੀ ਵਿਆਖਿਆ ਦੇਣ ਦੀ ਕੋਸ਼ਿਸ਼ ਕੀਤੀ ਪਰ ਲੋੜੀਂਦੀ ਵਿਗਿਆਨਕ ਜਾਣਕਾਰੀ ਦੀ ਅਣਹੋਂਦ ਵਿੱਚ ਪੁਰਾਤਨ ਮਨੁੱਖ ਤਾਂ ਕੇਵਲ ਕਲਪਨਾ ਹੀ ਕਰ ਸਕਦਾ ਸੀ। ਸੋ ਸੂਰਜ ਗ੍ਰਹਿਣ ਨਾਲ ਸੰਬੰਧਿਤ ਅਨੇਕਾਂ ਦੰਦ ਕਥਾਵਾਂ ਹੋਂਦ ਵਿੱਚ ਆਈਆ.

ਭਾਰਤ ਵਿੱਚ ਵਧੇਰੇ ਪ੍ਰਚਲਿਤ ਦੰਦ ਕਥਾ ਇਹ ਹੈ ਕਿ ਸੂਰਜ ਨੇ ਰਾਹੂ ਅਤੇ ਕੇਤੂ ਦਾ ਕਰਜਾ ਦੇਣਾ ਹੈ। ਇੱਕ ਦਿਨ ਰਾਹੂ ਅਤੇ ਕੇਤੂ ਸੂਰਜ ਨੂੰ ਪਕੜ ਲੈਂਦੇ ਹਨ ਇਸ ਕਾਰਨ ਇਸ ਦਿਨ ਸੂਰਜ ਨਹੀਂ ਚੜ੍ਹਦਾ। ਸੋ ਰਾਹੂ ਅਤੇ ਕੇਤੂ ਨੂੰ ਸੂਰਜ ਤੋਂ ਛੁਡਾਉਣਾ ਲਈ ਦਾਨ ਪੁੰਨ ਕਰੋ: ਇਸੇ ਤਰ੍ਹਾ ਪੁਰਾਤਨ ਚੀਨ ਵਿੱਚ ਇਹ ਸਮਝਿਆ ਜਾਂਦਾ ਸੀ ਕਿ ਸੂਰਜ ਨੂੰ ਇੱਕ ਭੁੱਖੀ 'ਡਰੈਗਨ' ਨੇ ਪਕੜ ਲਿਆ ਹੈ ਸੋ ਉਹ ਸੂਰਜ ਗ੍ਰਹਿਣ ਸਮੇਂ ਉਸ 'ਡਰੈਗਨ' ਨੂੰ ਭਜਾਉਣ ਲਈ ਵੱਧ ਤੋਂ ਵੱਧ ਸ਼ੋਰ ਮਚਾਉਂਦੇ ਅਤੇ ਖੜਕਾ ਕਰਦੇ। ( ਦੋਹਾ ਦੰਦ ਕਥਾਵਾ ਦੀ ਤੁਲਨਾ ਕਰਨ ਤੇ ਭਾਰਤੀ ਪੁਜਾਰੀ ਜਮਾਤ ਚੀਨੀਆ ਨਾਲੋਂ ਵੱਧ ਚਲਾਕ ਜਾਹਰ ਹੁੰਦੀ ਹੈ ਜਿਸਨੇ ਅਜਿਹੀ ਦੰਦ–ਕਥਾ ਘੜੀ ਕਿ ਇਸ ਘਟਨਾ ਦੇ ਬਹਾਨੇ ਬੇਸ਼ੁਮਾਰ ਦਾਨ ਲਿਆ ਜਾ ਸਕੇ)

**ਵਿਗਿਆਨਕ ਵਿਆਖਿਆ** – ਵਿਗਿਆਨ ਦੀ ਤਰੱਕੀ ਨਾਲ ਆਖਰ ਮਨੁੱਖ ਕੁਦਰਤ ਦੇ ਹੋਰ ਭੇਦਾਂ ਦੀ ਤਰ੍ਹਾਂ ਸੂਰਜ ਅਤੇ ਚੰਦ ਗ੍ਰਹਿਣ ਦੀ ਅਸਲੀਅਤ ਨੂੰ ਜਾਨਣ ਵਿੱਚ ਸਫ਼ਲ ਹੋ ਗਿਆ। ਅੱਜ ਸਕੂਲ ਵਿੱਚ ਪੜ੍ਹਦਾ ਲਗਭਗ ਹਰ ਬੱਚਾ ਜਾਣਦਾ ਹੈ ਕਿ ਸੂਰਜ ਗ੍ਰਹਿਣ ਦਾ ਕੀ ਕਾਰਣ। ਇਸਦੀ ਵਿਆਖਿਆ ਬਹੁਤ ਸੌਖੀ ਹੈ। ਅਸੀ ਜਾਣਦੇ ਹਾਂ ਕਿ ਧਰਤੀ ਸੂਰਜ ਦੁਆਲੇ ਚੱਕਰ ਲਗਾਉਂਦੀ ਹੈ ਅਤੇ ਚੰਨ ਧਰਤੀ ਦੁਆਲੇ। ਇਸ ਤਰ੍ਹਾ ਚੱਕਰ ਲਗਾਉਂਦੇ ਹੋਏ ਜਦ ਕਦੇ ਚੰਨ ਧਰਤੀ ਅਤੇ ਸੂਰਜ ਦੇ ਵਿਚਕਾਰ ਆ ਜਾਂਦਾ ਹੈ ਅਤੇ ਤਿੰਨੇ ਇੱਕੋ ਸੇਧ ਵਿੱਚ ਹੋਣ ਤਾਂ ਉਸ ਥੋੜ੍ਹੇ ਜਿਹੇ ਸਮੇਂ ਲਈ ਧਰਤੀ ਤੋਂ ਸੂਰਜ ਪੂਰਨ ਰੂਪ ਵਿੱਚ ਜਾਂ ਅੰਸ਼ਕ ਰੂਪ ਵਿੱਚ ਦਿਸਣੋਂ ਬੰਦ ਹੋ ਜਾਂਦਾ ਹੈ ਅਤੇ ਅਸੀ ਕਹਿੰਦੇ ਹਾਂ ਕਿ ਸੂਰਜ ਗ੍ਰਹਿਣ ਲੱਗ ਗਿਆ ਹੈ। ਇਸਨੂੰ ਹੇਠ ਦਿੱਤੇ ਚਿੱਤਰ ਤੋਂ ਵਧੇਰੇ ਸਪਸ਼ਟਤਾ ਨਾਲ ਸਮਝਿਆ ਜਾ ਸਕਦਾ ਹੈ।




ਧਰਤੀ ਦੇ ਜਿੰਨ੍ਹਾ ਸਥਾਨਾਂ ਤੇ ਚੰਨ ਦੀ ਪੂਰੀ ਛਾਇਆ ਪੈਂਦੀ ਹੈ ਉਥੇ ਕੁਝ ਸਮੇਂ ਵਾਸਤੇ ਸੂਰਜ ਪੂਰਨ ਤੌਰ ਤੇ ਚੰਨ ਦੇ ਓਹਲੇ ਵਿੱਚ ਆ ਜਾਂਦਾ ਹੈ ਸੋ ਉਸ ਸਥਾਨ ਤੇ ਪੂਰਨ ਸੂਰਜ ਗ੍ਰਹਿਣ ਦਿਖਾਈ ਦਿੰਦਾ ਹੈ ਅਤੇ ਉਸ ਦੇ ਆਸ ਪਾਸ ਕਾਫ਼ੀ ਦੂਰ ਦੂਰ ਤੱਕ ਅੰਸ਼ਿਕ ਸੂਰਜ ਗ੍ਰਹਿਣ ਦਿਖਾਈ ਦਿੰਦਾ ਹੈ। ਸੂਰਜ ਗ੍ਰਹਿਣ ਹਮੇਸ਼ਾ ਮੱਸਿਆ ਵਾਲੇ ਦਿਨ ਹੀ ਲਗਦਾ ਹੈ ਕਿਉਂ ਕਿ ਮੱਸਿਆ ਵਾਲੇ ਦਿਨ ਹੀ ਚੰਨ ਧਰਤੀ ਦੇ ਸੂਰਜ ਵਾਲੇ ਪਾਸੇ ਹੁੰਦਾ ਹੈ। ਪੂਰਨ ਸੂਰਜ ਗ੍ਰਹਿਣ ਇੱਕ ਆਦਮੀ ਦੀ ਜਿੰਦਗੀ ਦੌਰਾਨ ਕਦੇ ਕਦੇ ਨਜ਼ਰ ਆਉਣ ਵਾਲਾ



ਵਰਤਾਰਾ ਹੈ ਕਿਉਂ ਕਿ ਚੰਨ ਦਾ ਧਰਤੀ ਦੁਆਲੇ ਘੁੰਮਣ ਦਾ ਤਲ ਹਮੇਸ਼ਾ ਸੂਰਜ ਦੀ ਸੇਧ ਵਿੱਚ ਨਹੀਂ ਹੁੰਦਾ। ਅਜਿਹਾ ਕਦੇ ਕਦੇ ਹੀ ਹੁੰਦਾ ਹੈ। ਦੂਸਰਾ ਬਹੁਤ ਵਾਰ ਪੂਰਨ ਸੂਰਜ ਗ੍ਰਹਿਣ ਦਾ ਏਰੀਆ ਸਮੁੰਦਰ ਵਿੱਚ ਹੀ ਹੁੰਦਾ ਹੈ.ਤਦ ਵੀ ਇਸਨੂੰ ਥੋੜ੍ਹੇ ਲੋਕ ਹੀ ਵੇਖ ਸਕਦੇ ਹਨ।

ਪੂਰਨ ਸੂਰਜ ਗ੍ਰਹਿਣ ਇੱਕ ਦਮ ਨਹੀਂ ਵਾਪਰਦਾ ਬਲਕਿ ਪਹਿਲਾ ਚੰਦ ਦਾ ਕੁਝ ਹਿੱਸਾ ਸੂਰਜ ਉੱਪਰ ਦਿਖਾਈ ਦਿੰਦਾ ਹੈ। ਜਦ ਚੰਦ ਅੱਗੇ ਤੁਰਦਾ ਹੈ ਤਾ ਇਹ ਸੂਰਜ ਦੇ ਵਧੇਰੇ ਹਿੱਸੇ ਨੂੰ ਢਕਦਾ ਜਾਂਦਾ ਹੈ ਅਤੇ ਫਿਰ ਇਸਦਾਂ ਪੂਰਨ ਆਕਾਰ ਸੂਰਜ ਉੱਪਰ ਦਿਖਾਈ ਦਿੰਦਾ ਹੈ। ਤਦ ਸੂਰਜ ਤੋਂ ਆ ਰਹੀਆ ਪ੍ਰਕਾਸ਼ ਕਿਰਨਾ ਇਸ ਤਰ੍ਹਾ ਲਗਦੀਆ ਹਨ ਜਿਵੇਂ ਕਿਸੇ ਡੂੰਘੇ ਤਲੇ ਵਾਲੇ ਕਟੋਰੇ ਦੇ ਕਿਨਾਰਿਆ ਤੇ ਆ ਰਹੀਆ ਹੋਣ। ਇਸ ਘਟਨਾ ਦੌਰਾਨ ਸੂਰਜ ਦੀਆ ਕੁਝ ਕਿਰਨਾ ਜਦ ਚੰਦ ਦੇ ਪਹਾੜਾਂ ਵਿੱਚੋ ਲੰਘ ਕੇ ਆਉਂਦੀਆਂ ਹਨ ਤਾ ਉਹ ਚਾਨਣ ਦੇ ਮੋਤੀਆ ਵਾਂਗ ਲਗਦੀਆਂ ਹਨ ਜਿੰਨ੍ਹਾ ਨੂੰ 'ਬੈਲੇ ਦੇ ਮੋਤੀ' ਕਿਹਾ ਜਾਂਦਾ ਹੈ। ਫਿਰ ਅਚਾਨਕ ਹਨੇਰਾ ਛਾ ਜਾਂਦਾ ਹੈ ਇਸ ਹਨੇਰੇ ਸਮੇਂ ਵਿੱਚ ਅਸੀ ਕੁਝ ਤਾਰੇ ਅਤੇ ਗ੍ਰਹਿ ਵੀ ਦੇਖ ਸਕਦੇ ਹਾਂ। ਪਰ ਇਹ ਸਾਰਾ ਕੁਝ ਪੂਰਨ ਸੂਰਜ ਗ੍ਰਹਿਣ ਵਾਲੇ ਇਲਾਕੇ ਵਿੱਚ ਹੀ ਦਿਖਾਈ ਦਿੰਦਾ ਹੈ। ਪੰਜਾਬ ਵਿੱਚ ਪੂਰਨ ਸੂਰਜ ਗ੍ਰਹਿਣ ਦਾ ਨਜ਼ਾਰਾ ਨਹੀ ਲਿਆ ਜਾ ਸਕੇਗਾ।

ਪੂਰਨ ਸੂਰਜ ਗ੍ਰਹਿਣ ਦਾ ਅਜਿਹਾ ਅਦਭੁਤ ਅਤੇ ਦੁਰਲੱਭ ਨਜ਼ਾਰਾ ਇਸ ਸਾਲ 24 ਅਕਤੂਬਰ ਸਾਡੇ ਹਿੰਦੁਸਤਾਨ ਵਿੱਚ ਦਿਖਾਈ ਦੇਣ ਜਾ ਰਿਹਾ ਹੈ। ਇਸਤੋਂ ਪਹਿਲਾਂ ਭਾਰਤ ਵਿੱਚ ਪੂਰਨ ਸੂਰਜ ਗ੍ਰਹਿਣ 16 ਫਰਵਰੀ 1980 ਨੂੰ ਲੱਗਿਆ ਸੀ। ਇਸ ਵਾਰ 24 ਅਕਤੂਬਰ ਵਾਲੇ ਦਿਨ ਦੀਵਾਲੀ ਵੀ ਹੈ ਸੋ ਅੰਧ ਵਿਸ਼ਵਾਸ਼ੀ ਲੋਕ ਗ੍ਰਹਿਣ ਨਾਲ ਜੁੜੇ ਵਹਿਮਾ ਭਰਮਾ ਨੂੰ ਵਧੇਰੇ ਉਭਾਰ ਕੇ ਪੇਸ਼ ਕਰਨਗੇ ਪਰ ਵਿਗਿਆਨਕ ਸੋਚ ਵਾਲੇ ਲੋਕਾ ਲਈ ਇਹ ਕੁਦਰਤ ਦਾ ਇੱਕ ਮਾਨਣਯੋਗ ਦ੍ਰਿਸ਼ ਹੋਵੇਗਾ। 24 ਅਕਤੂਬਰ 1995 ਨੂੰ ਰਾਜਸਥਾਨ ਦੇ ਰਤਨਗੜ੍ਹ ਤੋਂ ਪੱਛਮੀ ਬੰਗਾਲ ਦੇ ਡਾਇਮੰਡ ਹਾਰਬਰ ਤੀਕ ਇੱਕ ਲੰਮੀ ਪੱਟੀ ਵਿੱਚ ਪੂਰਨ ਸੂਰਜ ਗ੍ਰਹਿਣ ਹੋਵੇਗਾ। ਜਦ ਕਿ ਇਸ ਪੱਟੀ ਦੇ ਆਸ ਪਾਸ ਅੰਸ਼ਿਕ ਸੂਰਜ ਗ੍ਰਹਿਣ ਹੋਵੇਗਾ। ਪੂਰਨ ਅਤੇ ਅੰਸ਼ਿਕ ਸੂਰਜ ਗ੍ਰਹਿਣ ਦਾ ਏਰੀਆ ਟਾਈਟਲ ਉਪਰ ਦਿੱਤੇ ਨਕਸ਼ੇ ਤੋਂ ਦੇਖਿਆ ਜਾ ਸਕਦਾ ਹੈ। ਪੰਜਾਬ ਵਿੱਚ ਕੇਵਲ ਅੰਸ਼ਿਕ ਸੂਰਜ ਗ੍ਰਹਿਣ ਹੀ ਦਿਖਾਈ ਦੇਵੇਗਾ ਲਗਭਗ 85-90%।

ਜਿਵੇ ਜਿਵੇ ਚੰਨ ਗਤੀ ਕਰਦਾ ਅੱਗੇ ਚਲਦਾ ਜਾਂਦਾ ਹੈ ਸੂਰਜ ਗ੍ਰਹਿਣ ਦਾ ਏਰੀਆ ਵੀ ਉਸੇ ਦਿਸ਼ਾ ਵਿੱਚ ਗਤੀ ਕਰਦਾ ਜਾਂਦਾ ਹੈ। ਭਾਵ ਪੱਛਮੀ ਇਲਾਕੇ ਵਲੋਂ ਸੂਰਜ ਗ੍ਰਹਿਣ ਖਤਮ ਹੁੰਦਾ ਜਾਵੇਗਾ ਅਤੇ ਪੂਰਬ ਵੱਲ ਲਗਦਾ ਜਾਵੇਗਾ। ਰਤਨਗੜ੍ਹ (ਰਾਜਸਥਾਨ) ਵਿੱਚ ਸੂਰਜ ਗ੍ਰਹਿਣ ਸਵੇਰੇ 7:24 ਤੇ ਲੱਗਣਾ ਸ਼ੁਰੂ ਹੋਵੇਗਾ ਅਤੇ 8:31 ਤੇ ਪੂਰਨ ਸੂਰਜ ਗ੍ਰਹਿਣ ਹੋ ਜਾਵੇਗਾ। 48 ਸੈਕਿੰਡ ਲਈ ਪੂਰਨ ਸੂਰਜ ਗ੍ਰਹਿਣ ਰਹਿਣ ਤੋ ਬਾਅਦ ਇਹ ਘਟਨਾ ਸ਼ੁਰੂ ਹੋ ਜਾਵੇਗਾ। ਪੰਜਾਬ ਵਿੱਚ ਵੀ ਸੂਰਜ ਗ੍ਰਹਿਣ ਦਾ ਲਗਭਗ ਇਹੀ ਸਮਾ ਹੋਵੇਗਾ ਪਰ ਇਥੇ ਪੂਰਨ ਸੂਰਜ ਗ੍ਰਹਿਣ ਨਹੀ ਦਿਸੇਗਾ। ਡਾਇਮੰਡ ਹਾਰਬਰ ਜੋ ਕਿ ਭਾਰਤ ਦੇ ਦੂਜੇ ਸਿਰੇ ਤੇ ਸਥਿਤ ਹੈ ਉਥੇ ਸੂਰਜ ਗ੍ਰਹਿਣ ਸਵੇਰੇ 7:31 ਤੇ ਲੱਗਣਾ ਸ਼ੁਰੂ ਹੋਵੇਗਾ ਅਤੇ 8:49 ਤੇ ਪੂਰਨਤਾ ਤੇ ਪਹੁੰਚੇਗਾ। ਉਥੇ 1 ਮਿੰਟ 17 ਸੈਕਿੰਡ ਲਈ ਪੂਰਨ ਸੂਰਜ ਗ੍ਰਹਿਣ ਰਹੇਗਾ ਅਤੇ ਫਿਰ ਘਟਦਾ ਹੋਇਆ 10:18 ਤੇ ਸਮਾਪਤ ਹੋ ਜਾਵੇਗਾ।

**ਸੂਰਜ ਗ੍ਰਹਿਣ ਨਾਲ ਜੁੜੇ ਅੰਧ–ਵਿਸ਼ਵਾਸ਼** – ਪਾਖੰਡੀ ਅਤੇ ਅਗਿਆਨੀ ਲੋਕਾਂ ਨੇ ਸੂਰਜ ਗ੍ਰਹਿਣ ਨਾਲ ਵਹਿਮਾ – ਭਰਮਾ ਦਾ ਸੁਮੇਲ ਕਰਕੇ ਆਮ ਆਦਮੀ ਦੇ ਅੰਦਰ ਇਸ ਪ੍ਰਤੀ ਆਤੰਕ ਭਰ ਦਿੱਤਾ ਹੈ ਕਿ ਇਸ ਦੇ ਭੈਅ ਸਦਕਾ ਉਹ ਇਸ ਨੂੰ ਇੱਕ ਭਿਆਨਕ ਤੇ ਮਾਰੂ ਘਟਨਾ ਮੰਨਣ ਲੱਗ ਪਿਆ। ਜਿਵੇ ਇਸ ਦਿਨ ਜੋ ਸੂਰਜ ਵੱਲ ਮੂੰਹ ਕਰੇਗਾ ਉਹ ਅੰਨ੍ਹਾ ਹੋ ਜਾਵੇਗਾ। ਚੁੱਲ੍ਹੇ ਵਿੱਚ ਅੱਗ ਨਾ ਪਾਈ ਜਾਵੇ ਭਾਵ ਅੰਨ ਨਾ ਪਕਾਇਆ ਜਾਵੇ ਨਹੀ ਤਾ ਪਕਾਇਆ ਭੋਜਨ ਜਹਿਰੀਲਾ ਹੋ ਜਾਵੇਗਾ। ਜੇ ਕਰ ਗਰਭਵਰਤੀ ਔਰਤ ਇਸ ਨੂੰ ਦੇਖੇ ਜਾਂ ਘਰੋਂ ਬਾਹਰ ਨਿਕਲੇ ਤਾ ਉਸ ਦਾ ਬੱਚਾ ਖੰਡਾ, ਅੰਨ੍ਹਾ ਜਾਂ ਸਰੀਰਕ ਪੱਖੋ ਨਕਾਰਾ ਜਨਮ ਲਵੇਗਾ। ਪਵਿੱਤਰ ਦਰਿਆਵਾ 'ਚ ਇਸ਼ਨਾਨ ਕੀਤਾ ਜਾਵੇ ਤਾਂ ਸਾਰੇ ਪਾਪ ਲਹਿ ਜਾਣਗੇ। ਪਰ ਇਹ ਸਭ ਅਗਿਆਨਤਾ ਤੇ ਪਛੜੇਪਣ ਦੀ ਨਿਸ਼ਾਨੀ ਹੈ ਇਨ੍ਹਾਂ 'ਚ ਰੱਤੀ ਭਰ ਵੀ ਸੱਚਾਈ ਨਹੀ ਹੈ।

ਸੂਰਜ ਸਾਡੀ ਜਿੰਦਗੀ ਦੀ ਹੋਂਦ ਦਾ ਧੁਰਾ ਹੈ। ਇਸ ਦੀਆ ਕਿਰਨਾ ਪੌਦਿਆ ਰਾਹੀ ਆਪਣੀ ਸ਼ਕਤੀ ਸਾਡੇ ਤੱਕ ਪਹੁੰਚਾਉਂਦੀਆ ਹਨ ਤੇ ਜੀਵਨ ਦੀ ਤੋਰ ਤੋਰਦੀਆਂ ਹਨ ਨਾ ਕਿ ਭੋਜਨ ਨੂੰ ਜਹਿਰ ਬਣਾਉਂਦੀਆਂ ਹਨ। ਜਿੱਥੋਂ ਤੱਕ ਗਰਭਵਤੀ ਔਰਤ ਦੇ ਬੱਚੇ ਦਾ ਜਨਮ ਤੋਂ ਖੰਡਾ, ਅੰਨ੍ਹਾ ਜਾਂ ਨਕਾਰਾ ਹੋਣ ਦਾ ਸਵਾਲ ਹੈ ਤਾਂ ਹਜਾਰਾ ਹੀ ਗਰਭਵਤੀ ਗਾਵਾਂ, ਮੱਝਾ ਜੋ ਨੰਗੇ ਪਿੰਡੇ ਹੀ ਵਿਚਰਦੀਆ ਹਨ ਤੇ ਪੰਛੀਆਂ ਦੇ ਅੰਡਿਆਂ 'ਚ ਪਲ ਰਹੇ ਬੋਟਾਂ ਤੇ ਹੋਰ ਪਸ਼ੂਆ ਦੇ ਬੱਚਿਆ ਉੱਪਰ ਕੋਈ ਪ੍ਰਭਾਵ ਕਿਉਂ ਨਹੀ ? ਉਹ ਵੀ ਤਾ ਪ੍ਰਾਣੀ ਹਨ ਮਨੁੱਖ ਦੀ ਤਰ੍ਹਾਂ।

*ਸਿਰਫ਼ ਸੂਰਜ ਗ੍ਰਹਿਣ ਸਮੇਂ ਸੂਰਜ ਵੱਲ ਸਿੱਧਾ ਨਹੀ ਤੱਕਣਾ ਚਾਹੀਦਾ। ਕਿਉਂ ?* ਕਿਉਂ ਕਿ ਸੂਰਜ ਤੋਂ ਆ ਰਹੀਆ ਕਿਰਨਾ ਦੀ

ਤਪਸ਼ ਐਨੀ ਹੁੰਦੀ ਹੈ ਕਿ ਜੇ ਉਹ ਸਿੱਧੀਆ ਅੱਖਾਂ ਅੰਦਰ ਦਾਖਲ ਹੋ ਜਾਣ ਤਾ ਅੱਖਾ ਦੀ ਅੰਦਰਲੀ ਸੰਵੇਦਨਸ਼ੀਲ ਤਹਿ ਰੈਟਿਨਾ ਦੇ ਸੈੱਲਾ ਨੂੰ ਸਾੜ ਦੇਣਗੀਆ ਅਤੇ ਮਨੁੱਖ ਸਦਾ ਲਈ ਅੰਨ੍ਹਾ ਹੋ ਜਾਵੇਗਾ। ਇਸ ਗੱਲ ਦਾ ਵੀ ਗ੍ਰਹਿਣ ਵਾਲੇ ਸਮੇ ਨਾਲ ਕੋਈ ਵਿਸ਼ੇਸ਼ ਸਬੰਧ ਨਹੀਂ ਹੈ। ਗੱਲ ਸਿਰਫ਼ ਐਨੀ ਹੈ ਕਿ ਆਮ ਦਿਨਾ ਵਿੱਚ ਅਸੀਂ ਪੂਰੀ ਤਰ੍ਹਾ ਅਸਮਾਨ ਵਿੱਚ ਆਏ ਸੂਰਜ ਨੂੰ ਸਿੱਧੇ ਨਹੀ ਦੇਖ ਸਕਦੇ, ਸਾਡੀਆ ਪਲਕਾ ਆਪਣੇ ਆਪ ਹੀ ਬੰਦ ਹੋ ਜਾਂਦੀਆਂ ਹਨ ਨਹੀਂ ਤਾਂ ਅੱਖਾਂ ਦਾ ਇਹ ਨੁਕਸਾਨ ਆਮ ਦਿਨਾ ਵਿੱਚ ਵੀ ਹੋ ਸਕਦਾ ਹੈ। ਆਮ ਦਿਨਾਂ ਵਿੱਚ ਅਸੀ ਸੂਰਜ ਨੂੰ ਸਿਰਫ਼ ਚੜ੍ਹਨ ਜਾ ਡੁੱਬਦੇ ਵਕਤ ਹੀ ਤਕਦੇ ਹਾ ਜਦ ਇਸਤੋ ਆ ਰਹੀਆ ਕਿਰਨਾ ਦੀ ਤਪਸ਼ ਅਤੇ ਰੌਸ਼ਨੀ ਬਹੁਤ ਮੱਧਮ ਹੁੰਦੀ ਹੈ। ਪਰ ਗ੍ਰਹਿਣ ਦੇ ਸਮੇਂ ਸੂਰਜ ਦਾ ਕੁਝ ਹਿੱਸਾ ਚੰਦਰਮਾ ਉਹਲੇ ਹੋਣ ਕਾਰਣ ਅਸੀਂ ਦੁਪਹਿਰ ਸਮੇਂ ਵੀ ਇਸ ਵੱਲ ਲਗਾਤਾਰ ਸਿੱਧਾ ਦੇਖ ਸਕਦੇ ਹਾਂ। ਅਜਿਹਾ ਹੋਣ ਨਾਲ ਸੂਰਜ ਦੇ ਅਣਢਕੇ ਬਾਕੀ ਹਿੱਸੇ ਵਿੱਚੋਂ ਆ ਰਹੀਆਂ ਕਿਰਨਾਂ ਅੱਖਾ ਨੂੰ ਨੁਕਸਾਨ ਪਹੁੰਚਾ ਸਕਦੀਆ ਹਨ। ਕੇਵਲ ਪੂਰਨ ਸੂਰਜ ਗ੍ਰਹਿਣ ਸਮੇਂ ਹੀ ਇਸ ਵੱਲ ਸਿੱਧਾ ਦੇਖਣਾ ਹਾਨੀਕਾਰਕ ਨਹੀਂ ਹੈ ਪਰ ਤਦ ਵੀ ਜਿਉਂ ਹੀ ਸੂਰਜ ਚੰਨ ਦੇ ਉਹਲੇ ਵਿੱਚੋ ਬਾਹਰ ਆਉਣਾ ਸ਼ੁਰੂ ਹੋਵੇ ਤੁਰੰਤ ਅੱਖਾ ਹਟਾ ਲੈਣੀਆ ਚਾਹੀਦੀਆ ਹਨ। ਸੋ ਜਦ ਸੂਰਜ ਦਾ ਥੋੜ੍ਹਾ ਬਹੁਤ ਭਾਗ ਵੀ ਚੰਦ ਤੋਂ ਪਾਸੇ ਦੀ ਦਿਖਾਈ ਦੇ ਰਿਹਾ ਹੋਵੇ ਇਸ ਵੱਲ ਦੇਖਣਾ ਖਤਰਨਾਕ ਹੈ।

ਫਿਰ ਸੂਰਜ ਗ੍ਰਹਿਣ ਨੂੰ ਕਿਵੇਂ ਤੱਕਿਆ ਜਾਵੇ ?

ਸੂਰਜ ਗ੍ਰਹਿਣ ਨੂੰ ਸੁਰਖਿਆਤਮਕ ਢੰਗ ਨਾਲ ਤੱਕਣ ਦੇ ਦੋ ਮੁੱਖ ਤਰੀਕੇ ਹਨ– ਸਿੱਧਾ ਅਤੇ ਅਸਿੱਧਾ। ਸਿੱਧਾ ਤੱਕਣ ਲਈ ਕਿਸੇ ਅਜਿਹੀ ਚੀਜ਼ ਵਿੱਚੋ ਦੀ ਦੇਖਣਾ ਚਾਹੀਦਾ ਹੈ ਜੋ ਸੂਰਜ ਤੋਂ ਆ ਰਹੀਆ ਕਿਰਨਾ ਦੀ ਤਪਸ਼ ਨੂੰ ਆਪਣੇ ਵਿੱਚ ਸੋਖ ਲਵੇ। ਇਸਦੇ ਲਈ ਐਕਸਪੋਜ਼ ਹੋਣ ਕਰਕੇ ਕਾਲੀ ਹੋਈ ਕੈਮਰੇ ਦੀ ਫਿਲਮ ਦੀ ਦੂਹਰੀ ਤਹਿ ਵਿੱਚ ਦੀ ਦੇਖਿਆ ਜਾ ਸਕਦਾ ਹੈ। (ਇਸਦੀ ਜਗ੍ਹਾ ਤੇ ਨੈਗੇਟਿਵਾ ਦੀ ਵਰਤੋਂ ਨਹੀ ਕੀਤੀ ਜਾਣੀ ਚਾਹੀਦੀ ਕਿਉਂਕਿ ਇਹ ਫੋਟੋ ਵਾਲੇ ਸਥਾਨ ਤੋ ਪੂਰੀ ਤਰ੍ਹਾਂ ਕਾਲੇ ਨਹੀ ਹੋਏ ਹੁੰਦੇ।)

ਅਸਿੱਧੇ ਤੌਰ ਤੇ ਦੇਖਣਾ ਵਧੇਰੇ ਸੁਰਖਿਅਕ ਹੈ ਕਿਉਂਕਿ ਇਸ ਵਿਧੀ ਵਿੱਚ ਸੂਰਜ ਦਾ ਕੇਵਲ ਪ੍ਰਤੀਬਿੰਬ ਹੀ ਦੇਖਿਆ ਜਾਦਾ ਹੈ। ਇਸਦੇ ਲਈ ਇੱਕ ਗੱਤੇ ਦੇ ਟੁਕੜੇ ਵਿੱਚ ਸੂਈ ਨਾਲ ਛੇਕ ਕਰਕੇ ਕਿਸੇ ਦੀਵਾਰ ਜਾਂ ਸਫੈਦ ਕਾਗਜ ਦੇ ਸਾਹਮਣੇ ਰੱਖਣ ਨਾਲ ਸੂਰਜ ਦਾ ਪ੍ਰਤੀਬਿੰਬ ਉਸਤੇ ਬਣ ਜਾਵੇਗਾ, ਜਿਸਨੂੰ ਬਿਨਾਂ ਕਿਸੇ ਖਤਰੇ ਦੇ ਦੇਖਿਆ ਜਾ ਸਕਦਾ ਹੈ।

## ਲਾਈਫ਼ ਮੈਂਬਰਸ਼ਿਪ

186 – ਸ੍ਰੀ ਮੇਹਰ ਸਿੰਘ
V.P.O. ਅਸਾਂਧ, ਵਾਰਡ ਨੰ : 8
ਜ਼ਿਲ੍ਹਾ – ਕਰਨਾਲ (ਹਰਿਆਣਾ)

187 – ਰੌਬਿਨ ਦੀਪ ਸਿੰਘ s/o ਸ੍ਰੀ ਹਰਨੇਕ ਸਿੰਘ
V.P.O. – ਨੌਲੜੀ
ਤਹਿ : ਸਮਰਾਲਾ (ਲੁਧਿਆਣਾ)

188 – ਕਾ ਕਿਰਪਾਲ ਸਿੰਘ
H. No. 1307 ਗਲੀ ਨੰ : 5
ਸ਼ਿਮਲਾਪੁਰੀ (ਲੁਧਿਆਣਾ)

189 – ਸਾਹਿਤਕ ਪਾਠਕ ਸੰਸਥਾ
7550, ਗੁਰੂ ਨਾਨਕ ਪੁਰਾ
ਬਠਿੰਡਾ – 151005

190 – ਅਮਰੀਕ ਸਿੰਘ s/o ਕਾ ਮੱਘਰ ਸਿੰਘ
ਪੱਤੀ ਬਟੂਹਾ V.P.O. ਲੌਂਗੋਵਾਲ
ਜਿਲਾ ਸੰਗਰੂਰ

191 – ਰਣਜੀਤ ਸਿੰਘ s/o ਕਰਨੈਲ ਸਿੰਘ ਪੁਆਦੜਾ
ਮੱਹਲਾ ਜੰਗੀਕਾ, ਭਦੌੜ
ਜਿਲਾ ਸੰਗਰੂਰ

*ਨੋਟ* :–ਤਰਕਸ਼ੀਲ ਦੇ ਪਿਛਲੇ ਅੰਕ ਵਿੱਚ ਲਾਈਫ਼ ਮੈਂਬਰਸ਼ਿਪ ਨੰਬਰ **174** ਦਾ ਨਾਂ ਅਤੇ ਸਿਰਨਾਵਾਂ ਗਲਤ ਛਪ ਗਿਆ ਸੀ। ਸਹੀ ਨਾਂ ਅਤੇ ਸਿਰਨਾਵਾ ਹੇਠ ਦਿੱਤਾ ਹੈ :–
ਸੋਢੀ ਸਿੰਘ ਵਿਰਦੀ
ਨੇੜੇ ਮਸ਼ੀਨ ਮੋਹਨ ਸਿੰਘ,
ਸਲੈਚਾਂ ਰੋਡ ਸ਼ਾਹਕੋਟ – **144702** (ਜਲੰਧਰ)

## ਸਹਾਇਤਾ

| | |
|---|---|
| 1. ਸ੍ਰੀ ਜਰਨੈਲ ਸਿੰਘ ਜੇ ਈ<br>ਪੰਜਾਬ ਰਾਜ ਬਿਜਲੀ ਬੋਰਡ, ਤਪਾ।<br>(ਆਪਣੀ ਲੜਕੀ ਦੇ ਵਿਆਹ ਦੀ ਖ਼ੁਸ਼ੀ ਵਿੱਚ) | 1100/- |
| 2 ਮਾਸਟਰ ਹਰਭਜਨ ਸਿੰਘ<br>ਤੂਤਾ ਵਾਲੀ (ਫ਼ਿਰੋਜ਼ਪੁਰ) | 100/- |
| 3 ਡਾ ਮਲਕੀਤ ਸਿੰਘ ਕਿੰਗਰਾ<br>ਸਮਾਧ ਭਾਈ (ਫ਼ਰੀਦਕੋਟ) | 100/- |



# ਅੰਧਵਿਸ਼ਵਾਸ਼ ਅਤੇ ਅਖ਼ਬਾਰਾਂ

*ਰਣਧੀਰ ਗਿੱਲਪੱਤੀ*

ਅਖਬਾਰਾਂ ਤਰੋ ਤਾਜ਼ਾ ਜਾਣਕਾਰੀ ਦਾ ਨਿਰੰਤਰ ਵਹਿੰਦਾ ਮਹੱਤਵਪੂਰਨ ਸੋਮਾ ਹਨ ਜੋ ਆਮ ਲੋਕਾਂ ਲਈ ਜ਼ਿੰਦਗੀ ਦੇ ਵੱਖ ਵੱਖ ਪਹਿਲੂਆ ਬਾਰੇ ਵਿਚਾਰ ਬਣਾਉਣ ਵਿੱਚ ਸਹਾਈ ਹੁੰਦੀਆਂ ਹਨ। ਇਲੈਕਟ੍ਰਾਨਿਕ ਮੀਡੀਏ ਦੇ ਵਰਤਮਾਨ ਯੁੱਗ ਵਿੱਚ ਵੀ ਅਖਬਾਰਾਂ ਦਾ ਰੋਲ ਮੱਧਮ ਪੈਣ ਦੀ ਬਜਾਏ ਸਗੋਂ ਵਧਿਆ ਹੀ ਹੈ। ਲੋਕ–ਜੀਵਨ ਦੇ ਹਰ ਪੱਖ ਨੂੰ ਜੋਰਦਾਰ ਤਰੀਕੇ ਨਾਲ ਪ੍ਰਭਾਵਿਤ ਕਰ ਸਕਣ ਦੀ ਸਮਰੱਥਾ ਕਾਰਨ ਹੀ ਪ੍ਰੈਸ ਨੂੰ 'ਲੋਕ ਰਾਜ ਦਾ ਚੌਥਾ ਥੰਮ' ਹੋਣ ਦੀ ਸਨਮਾਨਯੋਗ ਉਪਾਧੀ ਮਿਲੀ ਹੋਈ ਹੈ। ਆਪਣੇ ਲੋਕਾਂ ਦੀ ਬਿਹਤਰੀ ਲਈ ਸਮਰਪਿਤ ਪ੍ਰੈਸ, ਵਾਕਿਆ ਹੀ ਇਸ ਉਪਾਧੀ ਦੀ ਹੱਕਦਾਰ ਹੈ, ਜੋ ਲੋਕ ਮਨਾ ਵਿੱਚੋਂ ਝੂਠ, ਫਰੇਬ, ਧੋਖਾਘੜੀ ਤੇ ਅੰਧਵਿਸ਼ਵਾਸ਼ ਦੀ ਜੰਗਾਲ ਨੂੰ ਲਾਹ ਕੇ ਉਹਨਾ ਦੇ ਵਿਚਾਰਾ ਨੂੰ ਲਿਸ਼ਕਾਉਂਦੀ ਹੈ।

ਪਰ ਇਥੇ ਹਾਲਾਤ ਦਾ ਦੂਜਾ ਪੱਖ ਵੀ ਹੈ। ਸਿਰਫ਼ ਵਪਾਰਕ ਹਿਤਾਂ ਤੇ ਲੋਕ–ਦੋਖੀ ਸੌੜੀ ਸਿਆਸਤ ਦੀ ਸੇਵਾ ਨਾਲ ਬੱਝਿਆ ਪ੍ਰੈਸ ਦਾ ਇੱਕ ਹਿੱਸਾ, ਲੋਕਾਂ ਦੀ ਸੋਚ ਨੂੰ ਦੂਸ਼ਿਤ ਕਰਨ ਦਾ ਸਾਧਨ ਵੀ ਬਣਦਾ ਹੈ। ਇਸ ਹਿੱਸੇ ਨਾਲ ਸਬੰਧਤ ਅਖਬਾਰਾ, ਰਾਸ਼ੀਫਲ, ਬੱਚਿਆਂ ਦੇ ਕਾਮਿਕਸ ਵਰਗੀਆਂ ਨਿਰੋਲ ਕਲਪਿਤ ਕਹਾਣੀਆ, ਗੈਰਵਿਗਿਆਨਕ ਸੁਣੀਆਂ ਸੁਣਾਈਆਂ ਰਿਪੋਰਟਾ ਤੇ ਕਿੱਸੇ ਛਾਪ ਕੇ ਲੋਕਾਂ ਦੇ ਅਣਭੋਲ ਮਨਾ ਵਿੱਚ ਅੰਧਵਿਸ਼ਵਾਸ਼ਾ ਦਾ ਸੰਚਾਰ ਕਰਦੀਆ ਹਨ ਅਤੇ ਉਹਨਾਂ ਦਾ ਪ੍ਰਾਭੌਤਿਕ ਸ਼ਕਤੀਆਂ ਵਿੱਚ ਵਿਸ਼ਵਾਸ਼ ਬਣ੍ਹਾਉਂਦੀਆ ਹਨ। ਬਿਨ੍ਹਾ ਖੋਜ ਪੜਤਾਲ ਕੀਤੇ ਤੇ ਹਰ ਪਹਿਲੂ ਤੋਂ ਵਿਚਾਰੇ, ਕੀਤੀ ਗਈ ਅਜਿਹੀ ਰਿਪੋਰਟਿੰਗ, ਸਿਰਫ਼ ਪੱਤਰਕਾਰੀ ਦੇ ਸਨਮਾਨਯੋਗ ਕਿੱਤੇ ਨਾਲ ਹੀ ਬੇਇਨਸਾਫ਼ੀ ਨਹੀ ਸਗੋਂ ਵਿਚਾਰਾਂ ਦਾ ਪ੍ਰਦੂਸ਼ਣ ਫੈਲਾਉਣ ਕਰਕੇ ਲੋਕਾਂ ਦੀ ਦੋਸ਼ੀ ਵੀ ਹੋ ਨਿਬੜਦੀ ਹੈ। ਪੱਤਰਕਾਰੀ 'ਚ ਚੱਲ ਰਹੇ ਇਸ ਅਫ਼ਸੋਸਜਨਕ ਰੁਝਾਨ ਦੇ ਕੁਝ ਨਮੂਨੇ ਦੇਖਣ ਨਾਲ ਇਸਦੀ ਮਾਰੂ ਸਮਰੱਥਾ ਨੂੰ ਸਹਿਜੇ ਹੀ ਸਮਝਿਆ ਜਾ ਸਕਦਾ ਹੈ।

ਜਲੰਧਰ ਤੋ ਪ੍ਰਕਾਸ਼ਿਤ ਹੁੰਦੇ ਪੰਜਾਬੀ ਦੇ ਰੋਜ਼ਾਨਾ ਅਖਬਾਰ 'ਜੱਗਬਾਣੀ' ਨੇ ਆਪਣੇ 15-5-90 ਦੇ ਅੰਕ ਵਿੱਚ, ਰੂਸ ਦੇ ਪ੍ਰਸਿੱਧ ਦੈਨਿਕ 'ਮਾਸਕੋ ਨਿਊਜ਼' ਦੇ 22 ਅਗਸਤ 1964 ਦੇ ਅੰਕ ਦੇ ਹਵਾਲੇ ਨਾਲ ਇੱਕ ਨਾ ਵਿਸ਼ਵਾਸ਼ ਕਰਨ ਯੋਗ ਖਬਰ ਛਾਪੀ। ਖਬਰ ਅਨੁਸਾਰ ਰੂਸ ਦੇ ਇੱਕ ਪਿੰਡ ਵਿੱਚ ਵੋਲਦਿਆ ਦੇਸਿਕ ਨਾਂ ਦਾ ਇੱਕ ਛੋਟਾ ਜਿਹਾ ਬਾਲਕ ਰਹਿੰਦਾ ਹੈ ਜੋ ਉਂਗਲਾ ਨਾਲ ਦੇਖਦਾ ਹੈ। ਬਾਲਕ ਦੇ ਪਿਤਾ ਫਿਲਿਪ ਇਵਾਨੋਵਿਚ ਨੇ ਦੱਸਿਆ ਕਿ ਲਗਭਗ ਇੱਕ ਮਹੀਨਾ ਪਹਿਲਾਂ ਉਸ ਨੇ ਬਜ਼ਾਰੋਂ ਪੈਨਸਿਲਾਂ ਦੀ ਇੱਕ ਡੱਬੀ ਲਿਆ ਕੇ ਦਿੱਤੀ। ਬਾਲਕ ਨੇ ਬਿਨਾਂ ਡੱਬੀ ਨੂੰ ਖੋਹਲਿਆਂ ਹੀ ਉਸ ਵਿਚਲੀਆਂ ਸਾਰੀਆਂ ਪੈਨਸਿਲਾਂ ਦੇ ਰੰਗ–ਰੂਪ ਆਕਾਰ ਪ੍ਰਕਾਰ ਦੱਸ ਦਿੱਤੇ। ਫਿਰ ਉਸ ਨੇ (ਪਿਤਾ ਨੇ) ਕੱਚ ਦੇ ਟੁਕੜੇ ਹੇਠਾਂ ਕਾਗਜ਼ ਦੇ 30 ਟੁਕੜੇ ਰੱਖੇ ਤੇ ਸਭ ਤੋਂ ਹੇਠਾਂ ਬਹੁਤ ਹੀ ਮਹੀਨ ਅੱਖਰਾਂ ਵਾਲਾ ਇੱਕ ਲਿਖਿਆ ਹੋਇਆ ਕਾਗਜ਼ ਸੀ। ਵੋਲਦਿਆ ਦੇਸਿਕ ਨੇ ਉਸ ਨੂੰ ਪੜ੍ਹ ਕੇ ਦੱਸ ਦਿੱਤਾ। ਉਹ ਅਖਬਾਰਾਂ 'ਚ ਛਪੀ ਤਸਵੀਰ ਤੇ ਖਬਰ ਆਦਿ ਅੱਖਾਂ ਬੰਦ ਕਰਕੇ ਦੱਸ ਦਿੰਦਾ ਹੈ ਤੇ ਸਕੂਲ ਦਾ ਕੰਮ ਸਫ਼ਾਈ ਨਾਲ ਕਰ ਲੈਂਦਾ ਹੈ।

ਉਪਰੋਕਤ ਬੱਚੇ ਦੀ ਉਂਗਲਾਂ ਰਾਹੀ ਦੇਖ ਸਕਣ ਦੀ ਇਸ ਕਥਿਤ ਸਮਰੱਥਾ ਨੂੰ ਵਿਗਿਆਨਕ ਰੰਗਤ ਦੇਣ ਲਈ ਇਸੇ ਖਬਰ ਵਿੱਚ ਲਿਖਿਆ ਗਿਆ ਹੈ ਕਿ ਉਸ ਸਮੇਂ ਕਈ ਪੱਤਰਕਾਰਾਂ, ਵਿਦਵਾਨਾਂ ਅਤੇ ਡਾਕਟਰੀ ਮਾਹਿਰਾਂ ਨੇ ਪਿੰਡ ਜਾ ਕੇ ਬੱਚੇ ਦਾ ਨਿਰੀਖਣ ਕੀਤਾ ਤੇ ਪਰਖ ਤੋਂ ਇਹ ਗੱਲ ਸਿੱਧ ਹੋ ਗਈ ਕਿ ਉਸ ਵਿੱਚ ਉਂਗਲਾਂ ਨਾਲ ਦੇਖਣ ਦੀ ਅਦਭੁਤ ਸਮਰੱਥਾ ਹੈ।

ਅਸੀ ਜਾਣਦੇ ਹਾਂ ਕਿ ਅੱਖ ਇੱਕ ਕੈਮਰੇ ਦੀ ਤਰ੍ਹਾਂ ਹੈ। ਕਿਸੇ ਵਸਤੂ ਤੋਂ ਆ ਰਹੀਆਂ ਪ੍ਰਕਾਸ਼ ਦੀਆਂ ਕਿਰਨਾਂ ਰੈਟੀਨਾ ਵਿੱਚੋ ਦੀ ਲੰਘ ਕੇ ਅੱਖ ਦੇ ਅੰਦਰਲੇ ਪਰਦੇ ਤੇ ਵਸਤੂ ਦਾ ਪ੍ਰਤੀਬਿੰਬ ਬਣਾਉਂਦੀਆ ਹਨ। ਇਸ ਪ੍ਰਕਿਰਿਆ ਦੇ ਉਪਰੰਤ ਹੀ ਅਸੀ ਕਿਸੇ ਵਸਤੂ ਨੂੰ ਦੇਖ ਸਕਣ ਦੇ ਯੋਗ ਹੁੰਦੇ ਹਾਂ। ਬਿਨਾਂ ਅੱਖਾਂ ਦੇ ਪ੍ਰਬੰਧ ਤੋਂ ਦੇਖ ਸਕਣਾ ਤਾਂ ਸਿਰਫ਼ 'ਜਾਦੂ–ਕਲਾ' (ਹੱਥ ਦੀ ਸਫ਼ਾਈ) ਦਾ ਟ੍ਰਿਕ ਹੀ ਹੋ ਸਕਦਾ ਹੈ ਜਿਸਨੂੰ ਸਾਡੇ ਕਾਰਕੁੰਨ ਸਫ਼ਲਤਾ ਨਾਲ ਸਟੇਜਾ ਤੇ ਪੇਸ਼ ਕਰਦੇ ਹਨ। ਉਂਗਲਾ ਨਾਲ ਕਿਸੇ ਵਸਤੂ ਨੂੰ ਛੋਹ ਕੇ ਜਾਂ ਟੋਹ ਕੇ ਅੰਦਾਜ਼ਾ ਲਗਾਉਣਾ ਬਿਲਕੁਲ ਹੀ ਵੱਖਰਾ ਮਾਮਲਾ ਹੈ। ਇਸ ਪ੍ਰਸੰਗ ਵਿੱਚ ਉਕਤ ਜ਼ਿਕਰ ਅਧੀਨ ਅਖਬਾਰ ਦੀ ਖਬਰ ਨਿਰਆਧਾਰ, ਬੇਹੂਦਾ ਤੇ ਗੈਰਵਿਗਿਆਨਕ ਜਾਣਕਾਰੀ ਹੈ ਜੋ ਪਾਠਕ ਨੂੰ ਅੰਧਵਿਸ਼ਵਾਸ਼ਾ ਦੀ ਦਲਦਲ ਵਿੱਚ ਸੁੱਟਣ ਤੋ ਵੱਧ ਕੁਝ ਨਹੀਂ ਕਰਦੀ।

'ਜੱਗਬਾਣੀ' ਨੇ ਹੀ ਆਪਣੇ 2 ਦਸੰਬਰ 1991 ਦੇ ਅੰਕ ਵਿੱਚ, ਔਰਤਾਂ ਦੀ ਗੋਦ ਭਰਨ ਵਾਲੇ ਚਮਤਕਾਰੀ ਸਟੂਲ ਬਾਰੇ ਤਸਵੀਰਾ ਸਮੇਤ ਰਿਪੋਰਟ ਲਾਈ ਹੈ। ਰਿਪੋਰਟ ਅਨੁਸਾਰ ਓਕ ਦੀ ਲੱਕੜ ਦਾ ਬਣਿਆ ਹੋਇਆ ਇਹ ਸਟੂਲ ਇੰਗਲੈਂਡ ਦੇ ਇੱਕ ਪਿੰਡ ਵਿੱਚ 500 ਸਾਲ ਪੁਰਾਣੇ ਹਾਈਜਿੰਗਸਨ ਨਾ ਦੇ ਇੱਕ ਪਬ ਵਿੱਚ ਪਿਆ ਹੈ। ਇਸ

ਸਟੂਲ ਬਾਰੇ ਪ੍ਰਸਿੱਧ ਹੈ ਕਿ ਇਸ ਉੱਪਰ ਬੈਠਣ ਨਾਲ ਔਰਤ ਗਰਭਵਤੀ ਹੋ ਜਾਂਦੀ ਹੈ। ਓਕ ਨੂੰ ਬਰਤਾਨਵੀ ਲੋਕਾਂ ਵਿੱਚ ਉਪਜਾਊ ਸ਼ਕਤੀ ਦਾ ਪ੍ਰਤੀਕ ਮੰਨਿਆ ਜਾਂਦਾ ਹੈ।

ਪਬ ਦੇ ਮਾਲਕ ਫਿਲ ਹਾਰਗ੍ਰੀਵਜ਼ ਦਾ ਕਹਿਣਾ ਹੈ ਕਿ ਇਹ ਸਟੂਲ ਉਸਨੇ ਦੁਰਲੱਭ ਚੀਜਾਂ ਦੀ ਨੀਲਾਮੀ ਵਿੱਚ ਖਰੀਦਿਆ ਸੀ। ਉਸਦਾ ਦਾਅਵਾ ਹੈ ਕਿ ਪਿਛਲੇ 18 ਮਹੀਨਿਆ ਦੌਰਾਨ ਇਸ ਸਟੂਲ ਉੱਪਰ ਬੈਠ ਕੇ ਅਜਿਹੀਆ 26 ਔਰਤਾ ਗਰਭਵਤੀ ਹੋ ਚੁੱਕੀਆ ਹਨ ਜਿੰਨ੍ਹਾ ਬਾਰੇ ਡਾਕਟਰਾ ਨੇ ਕਹਿ ਦਿੱਤਾ ਸੀ ਕਿ ਹੁਣ ਉਹਨਾ ਦੇ ਕਦੇ ਬੱਚਾ ਪੈਦਾ ਨਹੀਂ ਹੋ ਸਕਦਾ। ਇਹਨਾਂ ਵਿੱਚ ਫਿੱਲ ਦੀ ਪਤਨੀ ਟੈਰੀ ਵੀ ਸ਼ਾਮਲ ਹੈ। ਰਿਪੋਰਟ ਵਿੱਚ ਜੈਕੀ ਵਾਈਟ ਨਾਂ ਦੀ 31 ਸਾਲਾ ਅਤੇ ਸੂ ਐਡਵਰਡਸ ਨਾਂ ਦੀ 32 ਸਾਲਾ ਔਰਤ ਦਾ ਵਿਸ਼ੇਸ਼ ਜਿਕਰ ਕੀਤਾ ਗਿਆ ਹੈ ਜੋ ਇਸ ਸਟੂਲ ਦੀ ਕਥਿਤ ਚਮਤਕਾਰੀ ਸ਼ਕਤੀ ਦੁਆਰਾ ਗਰਭਵਤੀ ਹੋਈਆ ਅਤੇ ਬੱਚੇ ਜੰਮੇ। ਬਾਰ (ਪਬ) ਦੇ ਮਾਲਕ ਨੇ ਬਾਹਰ ਇੱਕ ਸਕੋਰ ਬੋਰਡ ਲਾਇਆ ਹੋਇਆ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਸ ਸਟੂਲ ਉੱਪਰ ਬੈਠ ਕੇ ਕਿੰਨੀਆ ਔਰਤਾਂ ਗਰਭਵਤੀ ਹੋਈਆ। ਉਸ ਨੇ ਇਹ ਚੇਤਾਵਨੀ ਵੀ ਲਿਖ ਕੇ ਲਾਈ ਹੋਈ ਹੈ ਕਿ ਜੋ ਔਰਤਾਂ ਗਰਭਵਤੀ ਨਹੀਂ ਹੋਣਾ ਚਾਹੁੰਦੀਆਂ ਉਹ ਇਸ ਸਟੂਲ ਉੱਪਰ ਨਾ ਬੈਠਣ।

ਚਕਿਤਸਾ ਵਿਗਿਆਨ ਦੀ ਇਹ ਦਹਾਕੇ ਪਹਿਲਾਂ ਦੀ ਪਰਖੀ ਹੋਈ ਸਚਾਈ ਹੈ ਕਿ ਜੀਵ-ਸੰਸਾਰ ਵਿੱਚ ਕਿਸੇ ਜੋੜੇ ਦੇ ਬੱਚਾ ਪੈਦਾ ਹੋਣ ਜਾਂ ਨਾ ਪੈਦਾ ਹੋਣ ਦੇ ਕਾਰਨ ਉਹਨਾ ਦੇ ਸਰੀਰ ਦੇ ਅੰਦਰ ਹੀ ਮੌਜੂਦ ਹੁੰਦੇ ਹਨ ਨਾ ਕਿ ਬਾਹਰ ਕਿਸੇ ਲੱਕੜ, ਪੱਥਰ ਜਾ ਸਥਾਨ ਵਿੱਚ। ਠੀਕ ਸਮੇਂ ਨਰ ਦੇ ਮੇਲ ਤੋਂ ਬਿਨਾਂ ਮਾਦਾ ਦਾ ਗਰਭਵਤੀ ਹੋਣਾਂ ਸੰਭਵ ਨਹੀਂ ਹੈ। ਅੱਜ ਕੱਲ੍ਹ ਔਰਤਾਂ ਸਮੇਤ ਕਈ ਹੋਰ ਜੀਵ ਜੰਤੂਆ ਦੀਆਂ ਮਾਦਾਵਾ ਨੂੰ ਮਸਨੂਈ ਢੰਗਾਂ ਨਾਲ ਗਰਭਵਤੀ ਕਰਵਾਉਣ ਦੇ ਸਾਧਨ ਵਿੱਚ ਵੀ ਮਾਦਾ ਦੇ ਉਪੰਜਾਊ ਅੰਡੇ ਵਿੱਚ ਨਰ ਦੇ ਜੀਵਤ ਵੀਰਜ ਦਾ ਦਾਖਲਾ ਹੀ ਬੁਨਿਆਦੀ ਫੈਕਟਰ ਹੈ। ਇਸ ਲਈ ਦੇਵੀ, ਦੇਵਤੇ, ਸੰਤ ਬਾਬੇ, ਪੱਥਰ ਜਾ ਲੱਕੜ ਦੀ ਵਸਤੂ ਦੀ 'ਚਮਤਕਾਰੀ' ਸ਼ਕਤੀ ਨਾਲ ਬੱਚਾ ਪੈਦਾ ਹੋਣ ਦੀ ਗੱਲ ਕਰਨਾ ਲੋਕਾ ਨੂੰ ਗੁੰਮਰਾਹ ਕਰਨ, ਧਨ ਬਟੋਰਨ ਤੇ ਸਸਤੀ ਸ਼ੁਹਰਤ ਹਾਸਲ ਕਰਨ ਦੇ ਮੰਤਵ ਤੋਂ ਵੱਧ ਕੁਝ ਨਹੀ ਹੈ। ਜੇਕਰ ਉਪਰੋਕਤ 'ਸਟੋਰੀ' ਵਿੱਚ ਕੋਈ ਸਚਾਈ ਹੁੰਦੀ ਤਾ ਘੱਟੋ ਘੱਟ ਇੰਗਲੈਂਡ ਵਿੱਚ ਤਾ ਕਿਸੇ ਜੋੜੀ ਨੂੰ ਬੇ-ਔਲਾਦ ਰਹਿਣ ਦੀ ਦੁਖਦਾਈ ਸਥਿਤੀ ਦਾ ਸਾਹਮਣਾ ਨਾ ਕਰਨਾ ਪੈਂਦਾ।

ਅਜਿਹੀਆ ਕਹਾਣੀਆ ਪਲਾਂਟ ਕਰਨ ਲਈ ਪ੍ਰਸਿੱਧ 'ਜੱਗਬਾਣੀ' ਨਾਲ ਸਬੰਧਤ ਗਰੁੱਪ ਦੇ ਹੀ ਇੱਕ ਹੋਰ ਅਖਬਾਰ 'ਪੰਜਾਬ ਕੇਸਰੀ' ਨੇ 3 ਜੁਲਾਈ 1994 ਦੇ ਅੰਕ ਵਿੱਚ ਡੱਬਵਾਲੀ ਸਬ-ਡਿਵੀਜ਼ਨ ਦੇ ਪਿੰਡ ਡੱਬਵਾਲੀ ਦੇ ਇੱਕ ਵਿਅਕਤੀ (ਲਛਮਣ ਸਿੰਘ ਉਰਫ਼ ਕੱਕੜ ਦੀ ਸਾਢੇ ਚਾਰ ਸਾਲ ਦੀ ਲੜਕੀ ਸਵਰਨਾ ਦੇ ਪੁਨਰ ਜਨਮ ਦੀ ਕਹਾਣੀ ਛਾਪੀ ਹੈ ਜਿਸ ਨੂੰ ਅਖਬਾਰ ਦੇ ਪੱਤਰਕਾਰ ਨੇ 'ਪ੍ਰਮਾਣਿਤ ਸਚਾਈ' ਮੰਨ ਕੇ ਭੇਜਿਆ ਹੈ। ਇਹ ਲੜਕੀ ਪਿੰਡ ਡੱਬਵਾਲੀ ਤੋਂ 12 ਕਿਲੋਮੀਟਰ ਦੂਰ ਪਿੰਡ ਸ਼ੇਰਗੜ ਦੇ ਵਿਅਕਤੀ ਦਾਰਾ ਸਿੰਘ ਦੇ ਕੈਂਸਰ ਨਾਲ ਮਰੇ ਜਵਾਨ ਲੜਕੇ ਪਾਲ ਦੇ ਪੁਨਰ ਜਨਮ ਵਜੋ ਪੈਦਾ ਹੋਈ ਦੱਸੀ ਗਈ ਹੈ।

ਪੁਨਰ ਜਨਮ ਦੀ ਛਪੀ ਇਸ ਰਿਪੋਰਟ ਦੀ 'ਸਚਾਈ' ਤੋ ਝੂਠ ਦਾ ਮੁਲੰਮਾ ਉਸ ਸਮੇਂ ਹੀ ਲਹਿ ਗਿਆ ਸੀ ਜਦੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:), ਇਕਾਈ ਡੱਬਵਾਲੀ ਦੀ ਇੱਕ ਪੜਤਾਲੀਆ ਟੀਮ ਨੇ ਇਸ ਕੇਸ ਦੀ ਘੋਖ ਪੜਤਾਲ ਕਰਕੇ ਤੱਥਾ ਉਪਰ ਆਧਾਰਤ ਰਿਪੋਰਟ ਪੇਸ਼ ਕੀਤੀ ਸੀ। ਇਹਨਾਂ ਹੀ ਪੰਨਿਆ ਵਿੱਚ ਇਸ ਰਿਪੋਰਟ ਦੇ ਛਪਣ ਉਪਰੰਤ ਉਕਤ ਪੁਨਰ ਜਨਮ ਬਾਰੇ ਚਲਾਈ ਗਈ ਪ੍ਰਚਾਰ-ਹਨੇਰੀ ਇਕਦਮ ਸ਼ਾਤ ਹੋ ਗਈ ਸੀ। ਸੁਸਾਇਟੀ ਨੇ ਅਜਿਹੀਆ ਬਹੁਤ ਸਾਰੀਆਂ ਹੋਰ ਕਹਾਣੀਆਂ ਦਾ ਪਰਦਾਫਾਸ਼ ਕੀਤਾ ਹੈ ਜਿਨ੍ਹਾਂ ਫੈਲਾਉਣ ਪਿੱਛੇ ਕੋਈ ਨਿੱਜੀ ਫਾਇਦਾ ਛੁਪਿਆ ਹੁੰਦਾ ਹੈ।

ਜਲੰਧਰ ਤੋਂ ਹੀ ਪ੍ਰਕਾਸ਼ਤ ਹੁੰਦੇ ਪੰਜਾਬੀ ਦੇ ਇੱਕ ਹੋਰ ਰੋਜ਼ਾਨਾ ਅਖਬਾਰ 'ਅੱਜ ਦੀ ਆਵਾਜ਼' ਨੇ ਆਪਣੇ ੧੩ ਸਤੰਬਰ ੧੯੯੦ ਦੇ ਅੰਕ ਵਿੱਚ 'ਅਦਭੁਤ ਪਰ ਸੱਚੀਆ ਘਟਨਾਵਾਂ' ਦੀ ਸੁਰਖੀ ਚਮਕਾ ਕੇ ਬਿਲਕੁਲ ਝੂਠੀਆਂ, ਗੈਰਵਿਗਿਆਨਕ ਤੇ ਅੰਧ-ਵਿਸ਼ਵਾਸ਼ ਫੈਲਾਉਣ ਵਾਲੀਆਂ ਘਟਨਾਵਾ ਤੇ ਅਧਾਰਤ ਇੱਕ ਅਫਸੋਸਨਾਕ ਰਿਪੋਰਟ ਛਾਪੀ।

ਇਸ ਰਿਪੋਰਟ ਦੇ ਪੇਸ਼ ਕਰਤਾ ਸ੍ਰੀ ਤਨਵੀਰ ਅਖਤਰ ਰੁਮਾਨੀ ਵੱਲੋਂ ਵਰਨਣ ਕੀਤੀ ਗਈ ਇੱਕ ਘਟਨਾ ਅਨੁਸਾਰ ਜਿਸ ਸਮੇਂ ਜੌਨ ਨਿਊਟਨ ਤੇ ਮੁਕੱਦਮਾ ਚੱਲ ਰਿਹਾ ਸੀ ਤਾਂ ਇਸ ਕਾਰਵਾਈ ਦੌਰਾਨ ਨਿਊਟਨ ਆਪਣੇ ਆਪ ਨੂੰ ਨਿਰਦੋਸ਼ ਦਸਦਾ ਰਿਹਾ। ਉਸਨੂੰ ਫਾਸੀ ਦਾ ਹੁਕਮ ਸੁਣਾ ਦਿੱਤਾ ਗਿਆ ਤਾ ਨਿਊਟਨ ਨੇ ਅਦਾਲਤ ਨੂੰ ਸੰਬੋਧਨ ਕਰਦਿਆ ਆਖਿਆ, "ਮੈਂ ਨਿਰਦੋਸ਼ ਹਾਂ। ਇਸ ਦਾ ਸਬੂਤ ਇਹ ਹੈ ਕਿ ਮੇਰੀ ਕਬਰ ਤੇ ਘੱਟੋ ਘੱਟ ਆਉਣ ਵਾਲੀ ਇੱਕ ਨਸਲ ਤੱਕ ਘਾਹ ਨਹੀ ਉੱਗੇਗਾ।

ਨਿਊਟਨ ਨੂੰ ਮੋਟੈਂਗੋ ਮੇਰੀ ਸ਼ਾਇਰ, ਵੇਲਜ਼ ਵਿੱਚ 1821 ਵਿੱਚ ਫਾਂਸੀ ਦੇ ਦਿੱਤੀ ਗਈ। ਰਿਪੋਰਟ ਵਿੱਚ ਇੱਕ ਲੇਖਕ ਮੋਸਟਨ ਪ੍ਰਾਇਜ਼ ਦੇ ਲੇਖ ਦੇ ਹਵਾਲੇ ਨਾਲ ਦੱਸਿਆ ਗਿਆ ਹੈ ਕਿ ਨਿਊਟਨ ਦੀ ਕਬਰ ਤੇ ਘਾਹ ਉਗਾਉਣ ਲਈ ਕਈ ਹੀਲੇ ਕੀਤੇ ਗਏ। ਨਵੀ ਚੰਗੀ ਕਿਸਮ ਦੇ ਬੀਜ ਬੀਜੇ ਗਏ ਪਰ 30 ਸਾਲ ਤੱਕ ਘਾਹ



ਉੱਗੀ। ਇਥੇ ਹੀ ਕ੍ਰਿਸਟਾਈਨਾ ਹਾਲ ਦੀ ਕਿਤਾਬ 'ਭੂਤਹਾ ਇੰਗਲੈਂਡ' ਦੇ ਹਵਾਲੇ ਨਾਲ ਦੱਸਿਆ ਹੈ ਕਿ ਜਦ ਨਿਊਟਨ ਦੀ ਇੱਕ ਨਸਲ ਗੁਜ਼ਰ ਗਈ ਤਾ ਉਸਦੀ ਕਬਰ ਤੇ ਬੜਾ ਸੰਘਣਾ ਘਾਹ ਉੱਗ ਆਇਆ।

ਕਿਸੇ ਥਾਂ ਘਾਹ ਦੇ ਉੱਗਣ ਜਾਂ ਨਾ ਉੱਗਣ ਦਾ ਸਬੰਧ ਉਸ ਮਿੱਟੀ ਵਿੱਚ ਰਲੇ ਕਿਸੇ ਨਿਰਦੋਸ਼ ਜਾ ਕਸੂਰਵਾਰ ਵਿਅਕਤੀ ਦੇ ਖੂਨ ਨਾਲ ਨਹੀਂ ਹੁੰਦਾ। ਘਾਹ ਜਾਂ ਕਿਸੇ ਹੋਰ ਬਨਸਪਤੀ ਦੇ ਉੱਗਣ ਤੇ ਪਲਰਨ੍ਹ ਲਈ ਘੱਟੋ ਘੱਟ ਲੋੜੀਂਦੇ ਉਪਜਾਊ ਤੱਤਾ ਵਾਲੀ ਮਿੱਟੀ ਨਮੀ, ਰੌਸ਼ਨੀ ਤੇ ਢੁਕਵੇਂ ਜਲਵਾਯੂ ਦੀ ਲੋੜ ਹੁੰਦੀ ਹੈ। ਦੁਨੀਆਂ ਭਰ ਵਿੱਚ ਹੀ ਵਰਗ ਅਧਾਰਤ ਸਮਾਜ ਵਿੱਚ ਅਨੇਕਾਂ ਜਾਲਮ ਡਿਕਟੇਟਰਾ ਨੇ ਲੱਖਾਂ ਕਰੋੜਾਂ ਨਿਰਦੋਸ਼ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ ਹੈ ਪਰ ਕਿਤੇ ਵੀ ਬਨਸਪਤੀ ਦੇ ਉੱਗਣ ਵਿੱਚ ਇਹ ਗੱਲਾਂ ਆਧਾਰ ਨਹੀ ਬਣੀਆਂ। ਇਹ ਵੱਖਰੀ ਗੱਲ ਹੈ ਕਿ ਦੂਜੀ ਸੰਸਾਰ ਜੰਗ ਵਿੱਚ ਅਮਰੀਕਾ ਵਲੋਂ ਜਪਾਨ ਦੇ ਦੋ ਸ਼ਹਿਰਾਂ ਹੀਰੋਸ਼ੀਮਾ ਤੇ ਨਾਗਾਸਾਕੀ ਉੱਪਰ ਸੁੱਟੇ ਗਏ ਐਟਮ ਬੰਬਾਂ ਕਾਰਨ ਉਥੋਂ ਦੀ ਮਿੱਟੀ ਦੇ ਉਪਜਾਊ ਤੱਤ ਇਸ ਕਦਰ ਨਸ਼ਟ ਹੋ ਗਏ ਸਨ ਕਿ ਉਥੇ ਵਰ੍ਹਿਆ ਬੱਧੀਂ ਬਨਸਪਤੀ ਨਹੀਂ ਉੱਗੀ ਅਤੇ ਐਟਮ ਬੰਬਾ ਦੇ ਦੁਰਪ੍ਰਭਾਵਾਂ ਕਾਰਨ ਇਥੇ ਅਜੇ ਤੱਕ ਵੀ ਕਾਫ਼ੀ ਬੱਚੇ ਵਿਕਲਾਂਗ ਜੰਮਦੇ ਹਨ।

ਰਿਪੋਰਟ ਵਿੱਚ ਦਰਜ ਇੱਕ ਹੋਰ ਘਟਨਾ ਵਿੱਚ ਸਵੀਡਨ ਦੇ ਮਸ਼ਹੂਰ ਵਿਗਿਆਨੀ ਕੈਰੋਲਿਸ ਲੇਨੂਸ ਦਾ ਜਿਕਰ ਹੈ ਜਿਸ ਵਿੱਚ ਉਸਨੇ 23 ਜੁਲਾਈ 1765 ਦੀ ਰਾਤ ਨੂੰ ਆਪਣੀ ਪ੍ਰਯੋਗਸ਼ਾਲਾ ਵਿੱਚ ਆਪਣੇ ਦੋਸਤ ਕਾਰਲ ਕਲਾਰਕ ਦੇ ਕਦਮਾਂ ਦੀ ਆਹਟ ਸੁਣੀ। ਪ੍ਰਯੋਗਸ਼ਾਲਾ ਪੂਰੀ ਤਰ੍ਹਾਂ ਬੰਦ ਸੀ ਅਤੇ ਤਾਲਾ ਲੱਗਿਆ ਹੋਇਆ ਸੀ। ਹੈਰਾਨੀ ਦੀ ਗੱਲ ਹੈ ਕਿ ਠੀਕ ਉਸੇ ਸਮੇਂ ਕਾਰਲ ਕਲਾਰਕ ਦੀ ਉਥੋਂ ਬਹੁਤ ਦੂਰ ਸਟਾਕਹੋਮ ਵਿੱਚ ਮੌਤ ਹੋ ਗਈ ਸੀ।

ਸਪਸ਼ਟ ਹੈ ਕਿ ਮੌਤ ਦੇ ਮੂੰਹ 'ਚ ਜਾ ਪਿਆ ਕੋਈ ਵਿਅਕਤੀ ਠੀਕ ਉਸੇ ਸਮੇਂ ਸੈਂਕੜੇ ਮੀਲ ਕਿਸੇ ਦੂਸਰੀ ਜਗ੍ਹਾ ਹਾਜ਼ਰ ਨਹੀਂ ਹੋ ਸਕਦਾ। ਕਿਸੇ ਆਤਮਾ ਦੀ ਹੋਂਦ ਨੂੰ ਵੀ ਵਿਗਿਆਨਕ ਖੋਜਾਂ ਪੂਰੀ ਤਰ੍ਹਾ ਰੱਦ ਕਰ ਚੁੱਕੀਆਂ ਹਨ। ਇਸ ਦਾ ਸਾਫ਼ ਅਰਥ ਹੈ ਕਿ ਵਿਗਿਆਨੀ ਲੇਨੂਸ ਨੂੰ ਉਸਦੀ ਪ੍ਰਯੋਗਸ਼ਾਲਾ ਵਿੱਚ ਆਪਣੇ ਪਿਆਰੇ ਦੋਸਤ ਦੇ ਕਦਮਾ ਦੀ ਕਥਿਤ ਤੌਰ ਤੇ ਸੁਣੀ ਆਹਟ ਉਸਦੇ ਭਰਮ ਤੋਂ ਵੱਧ ਹੋਰ ਕੁਝ ਨਹੀਂ ਹੋ ਸਕਦੀ।

ਇਸ ਰਿਪੋਰਟ ਵਿੱਚ ਸ੍ਰੀ ਤਨਵੀਰ ਅਖਤਰ ਰੁਮਾਨੀ ਨੇ ਤੀਜ਼ੀ 'ਸੱਚੀ ਘਟਨਾ' ਦੇ ਵਰਨਣ ਲਈ ਇੱਕ ਲੇਖਕ ਜਾਰਜ ਚੇਰੀ ਦੀ ਕਿਤਾਬ 'ਹਨੇਰੇ ਦੇ ਸਫ਼ਰ' ਨੂੰ ਆਧਾਰ ਬਣਾਇਆ। ਦੱਸੀ ਗਈ ਘਟਨਾ ਅਨੁਸਾਰ ਫਿਲੇਡਲਫੀਆ ਵਿੱਚ ਦਸੰਬਰ ਦੇ ਪਹਿਲੇ ਹਫ਼ਤੇ ਬਰਫ਼ੀਲੀ ਹਵਾ ਵਾਲਾ ਝੱਖੜ ਝੁਲ ਰਿਹਾ ਸੀ। ਡਾ ਐਸ ਡੇਟਰ ਮਸ਼ੇਲ ਦਿਨ ਭਰ ਦੀ ਥਕਾਵਟ ਕਾਰਨ ਰਾਤ ਸਮੇਂ ਕਾਫੀ ਸ਼ਰਾਬ ਪੀ ਕੇ ਗੂਹੜੀ ਨੀਂਦ 'ਚ ਸੁੱਤਾ ਪਿਆ ਸੀ। ਅਚਾਨਕ ਤੇਜ਼ ਘੰਟੀ ਦੀ ਆਵਾਜ ਨੇ ਉਸ ਨੂੰ ਉੱਠਣ ਲਈ ਮਜਬੂਰ ਕੀਤਾ। ਗੇਟ ਤੋਂ ਬਾਹਰ ਇੱਕ ਗਰੀਬ ਬੱਚੀ ਖੜ੍ਹੀ ਸੀ ਜਿਸ ਨੇ ਡਾ ਮਸ਼ੇਲ ਨੂੰ ਆਪਣੀ ਬੀਮਾਰ ਮਾਂ ਦੇ ਇਲਾਜ ਲਈ ਉਸ ਨਾਲ ਚੱਲਣ ਵਾਸਤੇ ਕਿਹਾ। ਉਹ ਬੱਚੀ ਨਾਲ ਬਰਫ਼ੀਲੇ ਝੱਖੜ ਵਿੱਚੋਂ ਦੀ ਰਸਤਾ ਤੈਅ ਕਰ ਕੇ ਇੱਕ ਛੋਟੇ ਜਿਹੇ ਮਕਾਨ ਵਿੱਚ ਪਹੁੰਚਿਆ ਤੇ ਨਮੂਨੀਏ ਤੋਂ ਪੀੜਤ ਔਰਤ ਦਾ ਮੁਆਇਨਾ ਕੀਤਾ। ਇਸ ਸਮੇਂ ਬੱਚੀ ਉਥੇ ਕਿਧਰੇ ਦਿਖਾਈ ਨਾ ਦਿੱਤੀ। ਜਦ ਡਾਕਟਰ ਨੇ ਬੱਚੀ ਦੀ ਦਲੇਰੀ ਦੀ ਪ੍ਰਸ਼ੰਸਾ ਕੀਤੀ ਤਾਂ ਬੀਮਾਰ ਔਰਤ ਨੇ ਕਿਹਾ ਕਿ ਮੇਰੇ ਯਾਦ ਨਾ ਕਰਾਉ ਕਿਉਂਕਿ ਮੇਰੀ ਇਹ ਬੱਚੀ ਇੱਕ ਮਹੀਨਾ ਪਹਿਲਾਂ ਮਰ ਚੁੱਕੀ ਹੈ। ਉਸਨੇ ਦੱਸਿਆ ਕਿ ਬੱਚੀ ਦੇ ਕੱਪੜੇ ਵੀ ਇਥੇ ਅਲਮਾਰੀ ਵਿੱਚ ਪਏ ਹਨ। ਜਦ ਡਾ ਮਸ਼ੇਲ ਨੇ ਅਲਮਾਰੀ ਖੋਲ੍ਹ ਕੇ ਦੇਖੀ ਤਾ ਉਹੀ ਸਾਰੇ ਕੱਪੜੇ ਉਥੇ ਪਏ ਹੋਏ ਸਨ ਜੋ ਉਸਨੇ ਉਸਨੂੰ ਬੁਲਾ ਕੇ ਲਿਆਉਣ ਵਾਲੀ ਲੜਕੀ ਦੇ ਪਹਿਨੇ ਹੋਏ ਦੇਖੇ ਸਨ।

ਇਹ ਕਹਾਣੀ ਵੀ ਪਹਿਲੀਆ ਦੋ ਘਟਨਾਵਾ ਦੀ ਤਰ੍ਹਾਂ ਕਾਲਪਨਿਕ ਹੈ। ਨਿੱਤ ਨਵੀਆਂ ਸਿਖਰਾ ਛੋਹ ਰਿਹਾ ਵਿਗਿਆਨ ਵੀ ਅਜੇ ਤੱਕ ਕਿਸੇ ਮੁਰਦੇ ਨੂੰ ਮੁੜ ਜੀਵਤ ਕਰਨ ਦਾ ਕਾਰਨਾਮਾ ਨਹੀਂ ਕਰ ਸਕਿਆ। ਇਸ ਲਈ ਮਹੀਨਾ ਪਹਿਲਾਂ ਮਰ ਚੁੱਕੀ ਬੱਚੀ ਵੱਲੋ ਬੀਮਾਰ ਮਾਂ ਦੇ ਇਲਾਜ ਲਈ ਡਾਕਟਰ ਨੂੰ ਬੁਲਾ ਕੇ ਲਿਆਉਣ ਦੀ ਗੱਲ ਇੱਕ ਸੁਪਨੇ ਤੋਂ ਵਧ ਕੁਝ ਨਹੀ। ਡਾ ਮਸ਼ੇਲ ਨੂੰ ਅਜਿਹਾ ਭਰਮ ਪੈਦਾ ਹੋਣ ਦੀ ਲਈ ਉਸਦੀ ਥਕਾਵਟ, ਗੂਹੜੀ ਨੀਂਦ, ਸ਼ਰਾਬ ਦਾ ਜਿਆਦਾ ਨਸ਼ਾ ਤੇ ਬੀਮਾਰ ਮਾਨਸਿਕਤਾ ਹੀ ਕਾਫੀ ਸੀ।

ਕੁਝ ਸਾਲ ਪਹਿਲਾ ਅਜਿਹੀ ਹੀ ਇੱਕ ਰਿਪੋਰਟ 'ਪੰਜਾਬੀ ਟ੍ਰਿਬਿਊਨ' ਨੇ ਵੀ ਛਾਪੀ ਸੀ ਜਿਸ ਵਿੱਚ ਪੀ ਆਰ ਟੀ ਸੀ ਦੀ ਇੱਕ ਬੱਸ ਦੇ ਡਰਾਈਵਰ ਦੇ ਹਵਾਲੇ ਨਾਲ ਦੱਸਿਆ ਗਿਆ ਸੀ ਕਿ ਰਾਜਪੁਰੇ ਦੇ ਨੇੜੇ ਤੋਂ ਬੱਸ ਵਿੱਚ ਸਵਾਰ ਹੋਈਆ ਔਰਤਾ ਅਸਲ ਵਿੱਚ ਚੁੜੇਲਾ ਸਨ ਜਿੰਨ੍ਹਾ ਦੇ ਪੈਰ ਵੀ ਪੁੱਠੇ ਸਨ

ਵਿਗਿਆਨਕ ਵਿਚਾਰਾ ਦੇ ਧਾਰਨੀ ਤਰਕਸ਼ੀਲਾ ਵਲੋਂ ਉਸ ਸਮੇਂ ਛਪੀ ਖਬਰ ਦੇ ਆਧਾਰ ਤੇ ਘਟਨਾ ਦੀ ਪੜਤਾਲ ਕੀਤੀ ਗਈ ਤੇ ਜਿਵੇਂ ਕਿ ਹੋਣਾ ਹੀ ਸੀ, ਇਹ ਘਟਨਾ ਵੀ ਨਿਰਅਧਾਰ ਤੇ ਕਲਪਿਤ ਕਹਾਣੀ ਹੀ ਸਾਬਤ ਹੋਈ।

ਅਖਬਾਰਾਂ ਤੋਂ ਬਿਨਾਂ ਪੰਦਰਵਾੜਾ, ਮਾਸਿਕ ਜਾਂ ਦੋ-ਮਾਸਿਕ ਅਜਿਹੇ ਰਸਾਲੇ ਵੀ ਹਨ ਜੋ ਸੱਚੀਆਂ ਕਹਣੀਆਂ ਦੇ ਸਿਰਲੇਖ ਹੇਠਾ ਬੇਸ਼ੁਮਾਰ ਝੂਠੀਆਂ ਸੁਪਨਮਈ ਕਹਾਣੀਆ ਛਾਪ ਰਹੇ ਹਨ। ਇਸ ਤੋਂ ਬਿਨਾ ਭਾਰੀ ਗਿਣਤੀ ਵਿੱਚ ਛਪਦੇ ਕਾਮਿਕਸ ਹੋਰ ਵੀ ਖਤਰਨਾਕ ਸਾਬਤ ਹੋ ਰਹੇ ਹਨ। ਇਹ ਬੱਚਿਆਂ ਦੇ ਕੋਰੀ ਸਲੇਟ ਵਰਗੇ ਮਨਾਂ ਅੰਦਰ ਅੰਧਵਿਸ਼ਵਾਸ਼ਾਂ ਤੇ ਪਰਾਭੌਤਿਕ ਸ਼ਕਤੀਆਂ ਦੀ ਤੂੜੀ ਭਰ ਰਹੇ ਹਨ ਜਿੰਨ੍ਹਾਂ ਦਾ ਖਮਿਆਜ਼ਾ ਸਾਡੇ ਮਨੁੱਖੀ ਸਮਾਜ ਨੂੰ ਦੇਰ ਸਵੇਰ ਭੁਗਤਣਾ ਹੀ ਪੈਣਾ ਹੈ।

ਪ੍ਰੈਸ 'ਚ ਛਪਦੇ ਉਪਰੋਕਤ ਕਿਸਮ ਦੇ ਅੰਧਵਿਸ਼ਵਾਸ਼ੀ ਮੈਟਰ ਲਈ ਕੇਵਲ ਅਖਬਾਰਾਂ ਦੇ ਮਾਲਕ ਜਾ ਅਖਬਾਰ ਛਾਪਣ ਵਾਲਾ ਅਮਲਾ ਹੀ ਜਿੰਮੇਵਾਰ ਨਹੀ ਹੈ ਸਗੋਂ ਇਸ ਦੀ ਜਿੰਮੇਵਾਰੀ ਫੀਲਡ ਦੇ ਉਹਨਾਂ ਪੱਤਰਕਾਰਾਂ ਸਿਰ ਵੀ ਆਉਂਦੀ ਹੈ ਜੋ ਅੰਧਵਿਸ਼ਵਾਸ਼ਾਂ ਨਾਲ ਜੁੜੀ ਅਜਿਹੀ ਕਿਸੇ ਸੁਣੀ ਸੁਣਾਈ ਕਲਪਿਤ ਕਹਾਣੀ ਨੂੰ 'ਪ੍ਰਮਾਣਿਤ' ਜਾਂ 'ਅੱਖੀ ਦੇਖੀ' ਦੱਸ ਕੇ ਰਿਪੋਰਟਿੰਗ ਕਰਦੇ ਹਨ। ਅਸਲ ਵਿੱਚ ਅਖਬਾਰਾਂ ਵਿੱਚ ਛਪਦੀਆ ਰਿਪੋਰਟਾਂ ਇੱਕ ਹੱਦ ਤੱਕ ਸਬੰਧਤ ਪੱਤਰਕਾਰ ਦੇ ਮਾਨਸਿਕ ਪੱਧਰ ਨੂੰ ਮਾਪਣ ਦਾ ਹੀ ਪੈਮਾਨਾ ਬਣਦੀਆ ਹਨ।

ਦੂਜੇ ਪਾਸੇ ਅਖਬਾਰਾ ਦੇ ਅਜਿਹੇ ਪਾਠਕ ਵੀ ਅੰਧਵਿਸ਼ਵਾਸ਼ ਫੈਲਾਉਣ ਦਾ ਜਾਣੇ ਜਾ ਅਣਜਾਣੇ ਸੰਦ ਬਣਦੇ ਹਨ ਜੋ ਅਖਬਾਰਾਂ ਵਿੱਚ ਛਪੀਆਂ ਅਜਿਹੀਆਂ ਦਿਲਚਸਪ ਤੇ 'ਮਸਾਲੇਦਾਰ' ਖਬਰਾਂ ਨੂੰ ਸਹੀ ਪਰਿਪੇਖ ਵਿੱਚ ਦੇਖਣ, ਨਿਰੀਖਣ ਦੀ ਬਜਾਏ, ਇਹਨਾਂ ਦੇ ਪ੍ਰਚਾਰ ਦਾ ਗੁੱਡਾ ਬੰਨ੍ਹ ਦਿੰਦੇ ਹਨ। ਇਸ ਤਰ੍ਹਾਂ ਉਹ ਵਹਿਮਾਂ ਭਰਮਾਂ ਨੂੰ ਫੈਲਾਉਣ ਵਾਲੇ ਵਿਚਾਰ ਧਾਰਕ ਕੀਟਾਣੂ ਅਗਾਂਹ ਤੋਂ ਅਗਾਂਹ ਵੰਡਣ ਦਾ ਸਾਧਨ ਬਣਦੇ ਹਨ। ਇਸ ਲਈ ਪਾਠਕਾਂ ਦਾ ਵੀ ਫਰਜ ਬਣਦਾ ਹੈ ਕਿ ਉਹ ਖਬਰਾਂ/ਘਟਨਾਵਾਂ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਦੇਖ ਪਰਖ ਕੇ ਠੀਕ ਸਿੱਟੇ ਕੱਢਣ ਦਾ ਯਤਨ ਕਰਨ।

ਆਲੇ ਦੁਆਲੇ ਵਾਪਰ ਰਹੀਆ ਘਟਨਾਵਾਂ ਨੂੰ ਵਿਗਿਆਨਕ ਨਜਰੀਏ ਤੋ ਸਹੀ ਪਰਿਪੇਖ ਵਿੱਚ ਰੱਖ ਕੇ ਦੇਖਣ ਪਰਖਣ ਤੇ ਜਾਨਣ ਦੀ ਇੱਕ [illegible]ਆ ਉਦਾਹਰਨ ਪਿਛਲੇ ਦਿਨੀ ਦੇਖਣ ਨੂੰ ਮਿਲੀ। 'ਪੰਜਾਬੀ ਟ੍ਰਿਬਿਊਨ' ਦੇ ਕੋਟਕਪੂਰਾ ਸਥਿਤ ਪੱਤਰਕਾਰ ਸ੍ਰੀ ਗੁਰਮੀਤ ਸਿੰਘ ਨੂੰ ਫਰੀਦਕੋਟ ਦੇ ਇੱਕ ਵਿਅਕਤੀ ਨੇ ਦੱਸਿਆ ਕਿ ਰਾਤ ਨੂੰ ਹਨੇਰੇ ਵਿੱਚ ਆਟਾ ਛਾਨਣ ਵੇਲੇ ਉਹਨਾਂ ਦੀ ਪ੍ਰਾਂਤ ਵਿੱਚ ਬਿਜਲੀ ਆ ਜਾਂਦੀ ਹੈ। ਪੱਤਰਕਾਰ ਨੇ ਇਸ ਘਟਨਾ ਨੂੰ ਕਿਸੇ ਬਾਬੇ, ਪੀਰ ਜਾ ਦੇਵਤੇ ਦਾ ਚਮਤਕਾਰ ਬਣਾ ਕੇ ਰਿਪੋਰਟਿੰਗ ਕਰਨ ਦੀ ਬਜਾਏ ਇਸ ਸਬੰਧੀ ਸਥਾਨਿਕ ਤਰਕਸ਼ੀਲ ਆਗੂਆਂ ਨਾਲ ਸੰਪਰਕ ਕੀਤਾ। ਤਰਕਸ਼ੀਲਾਂ ਦੀ ਟੀਮ ਨੇ ਘਟਨਾ ਸਥਾਨ ਤੇ ਜਾਕੇ ਹਰ ਪਹਿਲੂ ਤੇ ਕਈ ਪ੍ਰਯੋਗ ਕੀਤੇ ਤੇ ਸਪਸ਼ਟ ਕੀਤਾ ਕਿ ਪ੍ਰਾਂਤ ਵਿੱਚ ਬਿਜਲੀ ਆਟੇ ਤੇ ਛਾਨਣੀ ਵਿਚਕਾਰ ਪੈਦਾ ਹੋਈ ਰਗੜ ਤੇ ਬਣੇ ਬਿਜਲਈ ਚਾਰਜ ਰਾਹੀ ਆਉਂਦੀ ਹੈ ਇਸ ਤਰ੍ਹਾ ਸੰਬੰਧਿਤ ਪਰਿਵਾਰ ਦੇ ਮੈਂਬਰਾਂ ਅਤੇ ਉਪਰੋਕਤ ਪੱਤਰਕਾਰ ਦੀ ਸਿਆਣਪ ਕਾਰਨ ਇੱਕ ਮਾਮੂਲੀ ਵਿਗਿਆਨਕ ਘਟਨਾ 'ਕਰਾਮਾਤ' ਬਣਨੋਂ ਬਚ ਗਈ।

ਦੇਸ਼ ਭਰ ਦੇ ਅਖਬਾਰ ਜਗਤ ਤੇ ਨਜ਼ਰ ਮਾਰਦਿਆਂ ਕੁੱਲ ਮਿਲਾ ਕੇ ਪੰਜਾਬੀ ਪ੍ਰੈਸ ਦੀ ਭੂਮਿਕਾ ਮੁਕਾਬਲਤਨ ਸ਼ਾਬਾਸ਼ ਦੀ ਹੱਕਦਾਰ ਹੈ। ਅੰਧਵਿਸ਼ਵਾਸ਼ਾਂ ਦਾ ਪ੍ਰਸਾਰ ਕਰਨ ਵਾਲੀਆਂ ਕਹਾਣੀਆਂ ਹਿੰਦੀ ਪ੍ਰੈਸ ਵਿੱਚ ਕਿਤੇ ਜਿਆਦਾ ਛਪਦੀਆਂ ਹਨ। ਪੰਜਾਬੀ ਦੀਆਂ ਅਖਬਾਰਾਂ ਨੇ ਤਰਕਸ਼ੀਲਾਂ ਵਲੋਂ ਗੈਰਵਿਗਿਆਨਕ ਅਫ਼ਵਾਹਾਂ ਬਾਰੇ ਕੀਤੀਆਂ ਪੜਤਾਲਾਂ ਤੇ ਖੋਜਾਂ ਨੂੰ ਬਣਦੀ ਸਰਦੀ ਥਾਂ ਦਿੱਤੀ ਹੈ। ਕੁਝ ਅਖਬਾਰਾਂ ਵਿਗਿਆਨਕ ਜਾਣਕਾਰੀ ਬਾਰੇ ਵਿਸ਼ੇਸ਼ ਅੰਕ ਕੱਢ ਕੇ ਪੰਜਾਬੀ ਪਾਠਕਾਂ ਨੂੰ ਸਹੀ ਨਜ਼ਰੀਆ ਅਪਨਾਉਣ ਵਿੱਚ ਸਹਾਈ ਹੋ ਰਹੀਆਂ ਹਨ। ਉਹਨਾਂ ਦਾ ਇਹ ਯੋਗਦਾਨ ਅੰਧਵਿਸ਼ਵਾਸ਼ਾਂ ਵਿਰੁੱਧ ਚਲ ਰਹੀ ਜਦੋਜਹਿਦ ਨੂੰ ਹੋਰ ਉਤਸ਼ਾਹ ਦੇ ਰਿਹਾ ਹੈ। ਇਸ ਰੁਝਾਨ ਨੂੰ ਹੋਰ ਮਜਬੂਤ ਕਰਨ ਦੀ ਲੋੜ ਹੈ।

⌘⌘

## ਅਸੀਂ ਕੀ ਹਾਂ

*ਸਾਧੂ ਸਿੰਘ ਚੰਮੇਲੀ*

ਪਾਖੰਡ ਕਰਨੇ ਤਾਂ ਸਾਨੂੰ ਬਹੁਤ ਆਉਂਦੇ
ਪਰ ਹਕੀਕਤ ਤੋਂ ਕੋਹਾਂ ਦੂਰ ਹਾਂ ਅਸੀ।
ਸੱਚ ਨੂੰ ਸੱਚ ਤਾ ਨਹੀ ਕਹਿ ਸਕਦੇ
ਪਰ ਝੂਠ ਜਿਉਣ ਲਈ ਮਜਬੂਰ ਹਾਂ ਅਸੀ।
ਸਾਡੇ ਵਰਗਾ ਨਹੀ ਕੋਈ ਲਾਈਲੱਗ ਹੋਣਾ
ਸਾਰੀ ਦੁਨੀਆ ਵਿੱਚ ਮਸ਼ਹੂਰ ਹਾਂ ਅਸੀ।
ਸਾਡੇ ਬੱਚੇ ਭਾਵੇਂ ਫਿਰਨ ਸਿਰੋ ਨੰਗੇ
ਬਸਤਰ ਬਾਬੇ ਨੂੰ ਦਿੰਦੇ ਜਰੂਰ ਅਸੀ।
ਸਾਡੇ ਗੁਰੂ ਵਰਗਾ ਨਹੀ ਕੋਈ ਹੋਰ ਹੋਣਾ
ਆਵਦੇ ਬਾਬੇ ਤੇ ਕਰਦੇ ਗਰੂਰ ਹਾਂ ਅਸੀ।
ਘਿਓ ਜੋਤਾ 'ਚ ਪਾਉਣਾ ਤਾ ਲਾਜ਼ਮੀ ਹੈ
ਬੱਚੇ ਮੰਗਣ ਤਾਂ ਦਿੰਦੇ ਘੂਰ ਹਾਂ ਅਸੀ।
'ਸਾਧੂ' ਵਰਗਿਆਂ ਨੂੰ ਕਿਹੜਾ ਮੱਤ ਦੇਵੇ
ਜੋ ਕਹਿਣ ਸੰਤਾਂ ਦੇ ਪੈਰਾਂ ਦੀ ਧੂੜ ਹਾਂ ਅਸੀ।



*ਵਿਸ਼ੇਸ਼ ਰਿਪੋਰਟ :-*

# ਕਾਤਲ ਕੁੰਭਦਾਸ

*ਮਨਜੀਤ ਹਰਮਨ*

ਜੇਠ ਮਹੀਨੇ ਦੀ ਸੰਗਰਾਂਦ ਵਾਲੇ ਦਿਨ ਬਾਬੇ ਦੇ ਡੇਰੇ ਤੇ ਸਵੇਰ ਤੋਂ ਹੀ ਸਪੀਕਰ ਵੱਜੀ ਜਾ ਰਿਹਾ ਸੀ। ਸਪੀਕਰ ਵਿੱਚ ਉੱਠਦੀਆਂ ਆਵਾਜ਼ਾਂ, "ਰੱਬ ਰੂਪ ਹੋਇਆ ਬਾਪੂ ਕੁੰਭ ਦਾਸ ਜੀ", ਸਵੇਰ ਤੋਂ ਹੀ ਉਸਦਾ ਗੁਣਗਾਣ ਕਰ ਰਹੀਆਂ ਸਨ। ਸ਼ਰਧਾਲੂਆਂ ਦੇ ਦਿਲਾਂ ਨੂੰ ਬੜੀ ਸ਼ਾਂਤੀ ਮਿਲ ਰਹੀ ਸੀ। ਕ੍ਹਾਨਿਆਂ ਦਾ ਇੱਕ ਲੰਬਾ ਛੱਪਰ ਅਤੇ ਇੱਕ ਛੋਟੀ ਜਿਹੀ ਸਰਵਾੜ੍ਹ ਦੀ ਝੁੱਗੀ, ਵਿਚਕਾਰ ਖੁੱਲੀ ਥਾਂ ਤੇ ਸੁਆਹ ਦਾ ਢੇਰ, ਝੁੱਗੀ ਉੱਤੇ ਇੱਕ ਲਾਲ ਰੰਗ ਦਾ ਛੋਟੇ ਡੰਡੇ ਵਾਲਾ ਝੰਡਾ, ਬੱਸ ਇਹੀ ਰੂਪ ਉਸਦੇ ਡੇਰੇ ਦਾ ਸੀ। ਆਲੇ ਦੁਆਲੇ ਕੁਝ ਕੁ ਕੇਲਿਆ ਦੇ ਪੌਦੇ ਤੇ ਕੁਝ ਹੋਰ ਸਫੈਦੇ – ਪੌਪੂਲਰ ਆਦਿ ਦਿਖਾਈ ਦਿੰਦੇ ਸਨ।

ਸਵੇਰ ਦੇ ਸੱਤ ਕੁ ਵਜੇ ਤੋਂ ਹੀ ਉਸਦੇ ਡੇਰੇ ਤੇ ਸ਼ਰਧਾਲੂਆਂ ਦੀ ਚਹਿਲ ਪਹਿਲ ਸ਼ੁਰੂ ਹੋ ਗਈ ਸੀ। ਕੈਸਿਟਾਂ ਉਸ ਦੇ ਗੁਣਾਂ ਦਾ ਵਿਖਿਆਨ ਸੁਣਾ ਰਹੀਆਂ ਸਨ। ਵੈਸੇ ਤਾਂ ਇਹ ਕੈਸਿਟਾਂ ਹਰ ਰੋਜ਼ ਸਵੇਰੇ ਸ਼ਾਮ ਵਜਦੀਆ ਸਨ, ਪਰ ਸੰਗਰਾਂਦ ਵਾਲੇ ਦਿਨ ਤਾਂ ਕੁ[illegible] ਜਿਆਦਾ ਹੀ ਸ਼ੋਰ-ਸ਼ਰਾਬਾ ਰਹਿੰਦਾ। ਕਥਿਤ ਬਾਪੂ, ਜਿਸ ਨੂੰ ਲੋਕ ਕੁੰਭਦਾਸ ਅਤੇ ਰੱਬ ਜੀ ਵੀ ਕਹਿੰਦੇ, ਉਹ ਜਿੱਥੇ ਵੀ ਬੈਠਦਾ ਸੰਗਤਾਂ ਉਸ ਦੇ ਚਰਨਾਂ ਵਿੱਚ ਬਿਰਾਜਮਾਨ ਹੋ ਜਾਂਦੀਆਂ। ਜਦ ਉਹ ਉੱਠ ਕੇ ਕਿਸੇ ਪਾਸੇ ਵੱਲ ਤੁਰ ਪੈਂਦਾ ਤਾਂ ਲੋਕ ਵਹੀਰਾਂ ਘੱਤ ਕੇ ਉਸ ਦੇ ਮਗਰ ਮਗਰ ਜੈਕਾਰੇ ਬੁਲਾਉਂਦੇ ਤੁਰ ਪੈਂਦੇ।

ਡੇਰੇ ਦੇ ਸੰਚਾਲਕ, ਇੱਕ ਔਰਤ, ਮਰਦ ਅਤੇ ਸ਼ਰਧਾਲੂ ਉਸ ਨੂੰ ਘੇਰਕੇ ਉਸਦੇ ਟਿਕਾਣੇ ਤੇ ਲੈ ਆਏ। ਦੂਰੋਂ-ਪਾਰੋਂ ਆਈਆ ਸੰਗਤਾਂ ਵੀ ਉਸ ਦੇ ਦੁਆਲੇ ਜੁੜ ਕੇ ਬੈਠ ਗਈਆਂ। ਉਸਦੇ ਚਰਨਾਂ ਵਿੱਚ ਸੀਸ ਰਗੜ ਲੈਣ ਦਾ ਜਿਸ ਨੂੰ ਵੀ ਮੌਕਾ ਮਿਲ ਜਾਂਦਾ ਉਹ ਆਪਣੇ ਆਪ ਨੂੰ ਸੁਭਾਗਾ ਸਮਝਦਾ। ਕਈ ਵਾਰ ਤਾਂ ਉਹ ਸੰਗਤਾਂ ਨੂੰ ਗੰਦੀਆਂ ਗਾਲ੍ਹਾਂ ਦਾ ਗੱਫਾ ਵੀ ਦਿੰਦਾ ਪਰ ਉਸ ਦੇ ਸ਼ਰਧਾਲੂ ਉਨ੍ਹਾਂ ਗਾਲ੍ਹਾਂ ਨੂੰ ਸੰਗਰਾਂਦ ਦੇ ਕੜਾਹ-ਪ੍ਰਸ਼ਾਦ ਵਾਂਗ ਖੁਸ਼ ਹੋਕੇ ਛਕ ਲੈਂਦੇ। ਕਾਫ਼ੀ ਸ਼ਰਧਾਲੂ, ਉਸ ਦੇ ਚਰਨਾਂ ਦੀ ਧੂੜ ਦਾ ਪ੍ਰਸ਼ਾਦ ਲੈ ਚੁੱਕੇ ਸਨ ਅਤੇ ਬਦਲੇ ਵਿੱਚ ਆਪ ਅੰਗੂਰਾਂ ਦਾ ਅਤੇ ਮਠਿਆਈਆਂ ਦਾ ਪ੍ਰਸ਼ਾਦ ਉਸਦੇ ਪੈਰਾਂ ਵਿੱਚ ਰੱਖੀ ਜਾ ਰਹੇ ਸਨ, ਪਰ ਉਹ ਤਾਂ ਇਨ੍ਹਾਂ ਸਭ ਚੀਜਾਂ ਤੋਂ ਧਿਆਨ ਹਟਾਕੇ ਆਪਣੀਆਂ ਹੀ ਸੋਚਾਂ ਵਿੱਚ ਹੁੱਕੇ ਦੇ ਕਸ਼ ਖਿੱਚੀ ਜਾ ਰਿਹਾ ਸੀ। ਉਸ ਦੇ ਚਿਹਰੇ ਦੇ ਹਾਵ ਭਾਵ ਬਦਲੇ ਜਾ ਰਹੇ ਸਨ। ਉਸ ਦੀਆਂ ਅੱਖਾਂ ਵਿੱਚ ਗੁੱਸੇ ਦੀ ਲਾਲੀ ਦਿਖਾਈ ਦੇ ਰਹੀ ਸੀ।

ਮੁਹੱਲਾ ਰਾਜ ਨਗਰ, ਨੰਗਲ ਟਾਊਨਸ਼ਿੱਪ ਤੋਂ ਆਏ ਹਰਜਿੰਦਰ ਕੁਮਾਰ ਉਮਰ 38 ਸਾਲ, ਉਸਦੀ ਮਾਤਾ ਸ੍ਰੀਮਤੀ ਦੁਲਾਰੀ ਦੇਵੀ ਅਤੇ ਇੱਕ ਭਤੀਜੀ (ਨਿੱਕੀ ਬੱਚੀ ਉਮਰ 3 ਕੁ ਸਾਲ) ਸੋਨੀਆ ਕਾਫ਼ੀ ਲੇਟ ਪਹੁੰਚੇ ਸਨ ਜਿਸ ਕਰਕੇ ਉਹ ਨੇੜੇ ਜਾ ਕੇ 'ਬਾਪੂ' ਦੇ ਦਰਸ਼ਨ ਨਹੀ ਕਰ ਸਕੇ। ਉਹ ਮਨ ਵਿੱਚ ਦਰਜਨਾਂ ਸਵਾਲ ਲੈਕੇ ਇਸ ਡੇਰੇ ਵਿੱਚ ਪਹੁੰਚੇ ਸਨ। ਉਨ੍ਹਾਂ ਦੀ ਆਸ ਸੀ ਕਿ ਕੁੰਭਦਾਸ ਉਨ੍ਹਾਂ ਦੀ ਸਮੱਸਿਆ ਦਾ ਹੱਲ ਜਰੂਰ ਕਰੇਗਾ। ਉਹ ਆਪਣੀ ਵਾਰੀ ਦੀ ਉਡੀਕ ਵਿੱਚ ਸਨ।

ਸਾਰਾ ਦਿਨ ਲੰਗਰ ਚਲਦਾ ਰਿਹਾ। ਸੰਗਤਾਂ ਆਉਂਦੀਆਂ ਜਾਂਦੀਆਂ ਰਹੀਆਂ। ਲੋਕਾਂ ਦੀ ਭੀੜ ਇਕੱਠੀ ਹੁੰਦੀ ਗਈ। ਜਿਉ ਜਿਉ ਦਿਨ ਘਟਦਾ ਗਿਆ ਸ਼ਰਧਾਲੂ ਜਿਆਦਾ ਆਉਂਦੇ ਗਏ। ਸੂਰਜ ਢਲਣ ਤੋਂ ਬਾਅਦ ਰਾਤ ਦੇ ਨੌਂ ਕੁ ਵਜੇ ਸ੍ਰੀਮਤੀ ਦੁਲਾਰੀ ਆਪਣੀ ਪੋਤੀ ਨੂੰ ਨਾਲ ਲੈਕੇ 'ਬਾਪੂ' ਦੇ ਚਰਨਾਂ ਵਿੱਚ ਮੱਥਾ ਟੇਕਣ ਲਈ ਅੱਗੇ ਵਧੀ। ਉਸਨੇ ਆਪ ਮੱਥਾ ਟੇਕ ਕੇ ਆਪਣੀ ਪੋਤੀ ਸੋਨੀਆ ਦਾ ਸਿਰ ਫੜ ਕੇ ਅਖੌਤੀ 'ਰੱਬ ਜੀ' ਦੇ ਪੈਰਾਂ ਤੇ ਜਿਉ ਹੀ ਧਰਿਆ ਤਾਂ ਕੁੰਭਦਾਸ ਨੇ ਇੱਕ ਦੋ ਧੱਫੇ ਸੋਨੀਆ ਦੇ ਸਿਰ ਵਿੱਚ ਜੋਰ ਨਾਲ ਮਾਰੇ। ਸੋਨੀਆ ਰੋ ਪਈ ਉਸ ਦੀ ਦਾਦੀ ਨੇ ਉਸਨੂੰ ਚੁੱਕ ਕੇ ਪਿਛਾਂਹ ਖਿੱਚ ਲਿਆ ਪਰ ਕੋਲ ਬੈਠੀ ਕੁੰਭਦਾਸ ਦੀ ਚੇਲੀ ਨੇ ਇਹ ਕਿਹਾ ਕਿ 'ਰੱਬ ਜੀ' ਤਾਂ ਬੱਚੀ ਨੂੰ ਅਸ਼ੀਰਵਾਦ ਦੇ ਰਹੇ ਹਨ, ਇਸ ਦੀ ਬੱਚੀ ਨੂੰ ਸੱਟ ਨਹੀ ਲੱਗੀ। ਤੁਸੀ ਡਰੋ ਨਾ। ਦੁਬਾਰਾ ਅਸ਼ੀਰਵਾਦ ਲੈ ਲਵੋ। ਦੁਲਾਰੀ ਨੇ ਬੱਚੀ ਨੂੰ ਦੂਜੀ ਵਾਰ ਡਰਦੀ ਡਰਦੀ ਨੇ ਝੁਕਾਇਆ ਪਰ ਅਚਾਨਕ ਹੀ ਨੇੜੇ ਪਈ ਵੱਡੀ ਇੱਟ ਚੁੱਕ ਕੇ ਬਾਬਿਆਂ ਨੇ ਸੋਨੀਆ ਦੇ ਸਿਰ ਤੇ ਅਜਿਹੇ ਵਾਰ ਕੀਤੇ ਕਿ ਉਸਦਾ ਸਿਰ ਪਿਆਜ ਵਾਂਗ ਫੇਹ ਕੇ ਰੱਖ ਦਿੱਤਾ। ਸੋਨੀਆ ਉਸੇ ਵੇਲੇ ਸਹਿਕਦੀ-ਸਹਿਕਦੀ ਦਮ ਤੋੜ ਗਈ। ਸੋਨੀਆ ਦੀ ਦਾਦੀ ਬਹੁਤ ਤੜਫੀ, ਰੋਂਦੀ ਪਿੱਟਦੀ ਰਹੀ ਪਰ ਬਾਪੂ ਦੇ ਅੰਨ੍ਹੇ ਸ਼ਰਧਾਲੂਆਂ ਨੇ ਉਸ ਨੂੰ ਇਸ ਗੱਲ ਨਾਲ ਵਿਸ਼ਵਾਸ਼ ਦੁਆਕੇ ਚੁੱਪ ਕਰਵਾ ਦਿੱਤਾ ਕਿ ਇਹ ਤਾਂ ਪਹੁੰਚੇ ਹੋਏ ਮਸਤ ਹਨ, ਕਰਨੀ ਵਾਲੇ ਹਨ। ਇਹ ਤਾਂ ਮੋਇਆਂ ਨੂੰ ਜਿਉਂਦਾ ਕਰ ਦਿੰਦੇ ਹਨ। ਤੁਸੀਂ ਮਤ ਘਬਰਾਓ। ਥੋੜ੍ਹੀ ਹੀ ਦੇਰ ਬਾਅਦ ਬੱਚੀ ਪਹਿਲਾ

ਦੀ ਤਰ੍ਹਾਂ ਹੋ ਕੇ ਜਿਉਂਦੀ ਹੋ ਜਾਵੇਗੀ। ਉਸ ਦੇ ਸ਼ਰਧਾਲੂ ਸੋਨੀਆ ਦੀ ਮ੍ਰਿਤਕ ਦੇਹ ਤੇ ਸੁਆਹ ਪਾਕੇ, ਉਸਨੂੰ ਢਕ ਕੇ ਮੁੜ ਆ ਬੈਠ ਗਏ। ਨਾਲ ਹੀ ਕੁੰਭਦਾਸ ਦੇ ਜੈਕਾਰੇ ਲਾਉਣ ਲੱਗ ਪਏ।

ਇਸ ਦੌਰਾਨ ਭਜਨ ਬੰਦਗੀ ਦੀ ਆਵਾਜ ਸਪੀਕਰ ਰਾਹੀ ਆਉਂਦੀ ਰਹੀ। ਨਾਲ ਹੀ ਲੱਡੂਆਂ ਤੇ ਫਲਾਂ ਦਾ ਪ੍ਰਸ਼ਾਦ ਵਰਤੀ ਜਾ ਰਿਹਾ ਸੀ। ਲਗਭਗ ਦੋ ਘੰਟਿਆਂ ਮਗਰੋਂ ਸੋਨੀਆ ਦੀ ਦਾਦੀ ਉਸ ਨੂੰ ਦੇਖਣ ਲਈ ਆਪਣੀ ਜਗ੍ਹਾ ਤੋਂ ਉੱਠ ਕੇ ਸੋਨੀਆ ਦੀ ਲਾਸ਼ ਕੋਲ ਗਈ। ਦੇਖਿਆ ਤਾਂ ਉਸ ਦੀਆਂ ਭੁੱਬਾਂ ਨਿਕਲ ਗਈਆਂ। ਸੋਨੀਆ ਤਾਂ ਮੌਤ ਦੀ ਗੋਦ ਵਿੱਚ ਘੂਕ ਸੁੱਤੀ ਪਈ ਸੀ। ਉਸ ਦੀ ਦਾਦੀ ਦੁਹੱਥੜਾ ਮਾਰ ਕੇ ਰੋ ਪਈ। ਅਖੌਤੀ ਰੱਬ ਜੀ ਨੇ ਆਪਣਾ ਦੂਜਾ ਚਮਤਕਾਰ ਦਿਖਾਇਆ। ਉਸਨੇ ਉਹੀ ਇੱਟ ਚੁੱਕ ਕੇ ਦੁਲਾਰੀ ਦੇਵੀ ਦੇ ਸਿਰ ਵਿੱਚ ਮਾਰੀ। ਉਹ ਤਾਂ ਵਿਚਾਰੀ ਗਸ਼ ਖਾਕੇ ਡਿੱਗ ਪਈ। ਇਸ ਤੋਂ ਪਹਿਲਾਂ ਕਿ ਬਾਪੂ ਦੁਬਾਰਾ ਵਾਰ ਕਰਦਾ ਨੇੜੇ ਹੀ ਬੈਠੇ ਉਸ ਦੇ ਪੁੱਤਰ ਹਰਜਿੰਦਰ ਨੇ ਆਪਣੀ ਮਾਂ ਨੂੰ ਕਲਾਵਾ ਭਰ ਲਿਆ। ਸਾਰੀ ਸੰਗਤ ਤਮਾਸ਼ਾ ਦੇਖਦੀ ਰਹੀ। ਬਾਪੂ ਦੇ ਗੁਣ ਗਾਉਂਦੀ ਰਹੀ ਪਰ ਕੋਈ ਵੀ ਉੱਠਕੇ ਨੇੜੇ ਨਾ ਆਇਆ। ਅਖੌਤੀ ਰੱਬ ਜੀ ਨੇ ਆਪਣਾ ਤੀਸਰਾ ਚਮਤਕਾਰ ਇਹ ਕੀਤਾ ਕਿ ਉਸੇ ਹੀ ਇੱਟ ਨਾਲ ਹਰਜਿੰਦਰ ਦੇ ਪਿਛਲੇ ਪਾਸਿਓਂ ਸਿਰ ਤੇ ਵਾਰ ਕੀਤਾ। ਵਾਰ ਤੇ ਵਾਰ ਹੁੰਦੇ ਰਹੇ। ਹਰਜਿੰਦਰ ਨੇ ਆਪਣੀ ਮਾ ਦੇ ਦੂਜੀ ਸੱਟ ਨਾ ਲੱਗਣ ਦਿੱਤੀ ਪਰ ਆਪ ਦਿਮਾਗ ਦੀ ਸੱਟ ਨਾਲ ਸਹਿਕਣ ਲੱਗਾ। ਕੁਝ ਹੀ ਸਮੇਂ ਵਿੱਚ ਉਹ ਦਮ ਤੋੜ ਗਿਆ। ਬਾਪੂ ਦੇ ਚੇਲੇ ਜੈਕਾਰੇ ਬੁਲਾ ਰਹੇ ਸਨ ਤੇ ਬਾਪੂ ਆਪਣਾ ਚਮਤਕਾਰ ਦਿਖਾ ਰਿਹਾ ਸੀ। ਇਹ ਸਭ ਦੇਖ ਕੇ ਨਵੇਂ ਆਏ ਸ਼ਰਧਾਲੂ ਡਰਦੇ ਮਾਰੇ ਪਿਛਾਂਹ ਨੂੰ ਭੱਜਣੇ ਸ਼ੁਰੂ ਹੋ ਗਏ। ਪਰ ਬਾਪੂ ਦੀ ਚੇਲੀ ਨੇ ਲੋਕਾਂ ਨੂੰ ਇਹ ਕਹਿ ਕੇ ਬਿਠਾ ਲਿਆ ਕਿ ਰੱਬ ਜੀ ਤਾ ਚਮਤਕਾਰ ਕਰਦੇ ਹਨ। ਇਨ੍ਹਾ ਦਾ ਕਸ਼ਟ ਕੱਟਦੇ ਹਨ। ਤੁਸੀ ਇਹਨਾਂ ਦਾ ਚਮਤਕਾਰ ਦੇਖਣਾ ਕਿ ਦਿਨ ਚੜ੍ਹਨ ਤੋਂ ਪਹਿਲਾਂ ਪਹਿਲਾਂ ਇਹ ਉੱਠਕੇ ਠੀਕ ਹੋਕੇ ਬੈਠ ਜਾਣਗੇ। ਬਾਪੂ ਜੀ ਇਨ੍ਹਾਂ ਨੂੰ ਸੁਆਹ ਦੀ ਚੁਟਕੀ ਨਾਲ ਜੀਵਤ ਕਰ ਦੇਣਗੇ। ਉਨ੍ਹਾਂ ਦੇ ਕਹਿਣ ਤੇ ਕਈ ਲੋਕ ਤਾਂ ਵਾਪਸ ਆ ਕੇ ਬੈਠ ਗਏ ਪਰ ਕਈ ਦਹਿਸ਼ਤ ਦੇ ਮਾਰੇ ਉਥੋਂ ਪਰ੍ਹਾਂ ਭੱਜ ਗਏ। ਅਖੌਤੀ ਰੱਬ ਜੀ ਦੇ ਚੇਲਿਆਂ ਨੇ ਹਰਜਿੰਦਰ ਦੀ ਪਈ ਲਾਸ਼ ਉੱਤੇ ਵੀ ਸੁਆਹ ਧੂੜ ਦਿੱਤੀ ਤਾ ਕਿ ਉਹ ਸਵੇਰ ਹੋਣ ਤੋਂ ਪਹਿਲਾ ਜਿਉਂਦਾ ਹੋ ਜਾਵੇਗਾ। ਉਸ ਜਗ੍ਹਾ ਤੇ ਖੂਨ ਦੀ ਛੱਪੜੀ ਲੱਗ ਗਈ ਸੀ। ਕਈਆਂ ਸ਼ਰਧਾਲੂਆਂ ਨੂੰ ਇਸ ਵਾਰਦਾਤ ਦਾ ਪਤਾ ਹੀ ਨਹੀਂ ਸੀ। ਪਰ ਜੋ ਨੇੜੇ ਬੈਠੇ ਸਨ ਉਹ ਸਭ ਮੂਕ ਦਰਸ਼ਕ ਬਣ ਕੇ ਦੇਖਦੇ ਰਹੇ। ਕਿਸੇ ਨੇ ਵੀ ਹਿੰਮਤ ਨਾ ਕੀਤੀ ਕਿ ਇਨ੍ਹਾਂ ਤੜਫਦੇ ਫੱਟੜਾਂ ਨੂੰ ਡਾਕਟਰੀ ਸਹਾਇਤਾ ਦੁਆਈ ਜਾ ਸਕੇ। ਨਾ ਹੀ ਕਿਸੇ ਨੇ ਉਨ੍ਹਾਂ ਦੇ ਮੂੰਹ ਵਿੱਚ ਪਾਣੀ ਦਾ ਇੱਕ ਤੁਪਕਾ ਪਾਕੇ ਉਨ੍ਹਾਂ ਦੀ ਕੀਮਤੀ ਜਾਨ ਬਚਾਉਣ ਦੀ ਕੋਸ਼ਿਸ਼ ਕੀਤੀ।

ਅਖੌਤੀ 'ਰੱਬ ਜੀ' ਨੂੰ ਇੱਕੋ ਹੀ ਪਰਿਵਾਰ ਦੇ ਤਿੰਨ ਜੀਅ ਸਖਤ ਫੱਟੜ ਕਰਕੇ ਵੀ ਸ਼ਾਂਤੀ ਨਹੀਂ ਮਿਲੀ। ਉਸਨੂੰ ਫਿਰ ਜਨੂੰਨ ਚੜ੍ਹਿਆ। ਨੇੜੇ ਹੀ ਬੈਠੀ ਇੱਕ 60 ਕੁ ਸਾਲਾ ਔਰਤ ਰਤਨੀ ਪਤਨੀ ਸ੍ਰੀ ਪ੍ਰਕਾਸ਼ ਰਾਮ ਪਿੰਡ ਗੋਂਦਪੁਰ (ਹਿਮਾਚਲ) ਵਾਸੀ ਦੇ ਸਿਰ ਵਿੱਚ ਇੱਟ ਦਾ ਵਾਰ ਕੀਤਾ। ਉਸਨੂੰ ਇੱਟ ਦੇ ਵਾਰਾਂ ਨਾਲ ਸਖਤ ਜਖਮੀ ਕਰ ਦਿੱਤਾ। ਉਸਨੂੰ ਵੀ ਛੁਡਾਉਣ ਦੀ ਕਿਸੇ ਨੇ ਕੋਸ਼ਿਸ਼ ਹੀ ਨਾ ਕੀਤੀ। 'ਬਾਪੂ' ਸ਼ਰਧਾਲੂਆਂ ਨੂੰ ਇੱਟਾਂ ਮਾਰਕੇ ਫੱਟੜ ਕਰਦਾ ਰਿਹਾ ਤੇ ਉਸ ਦੇ ਚੇਲੇ ਜੈਕਾਰੇ ਲਗਾਕੇ ਅਖੌਤੀ ਬਾਪੂ ਦੀ ਹੌਂਸਲਾ ਅਫ਼ਜ਼ਾਈ ਕਰਦੇ ਰਹੇ। ਚਾਰ ਵਿਅਕਤੀਆਂ ਦੀਆਂ ਕੀਮਤੀ ਜਾਨਾਂ ਨਾਲ ਖਲਵਾੜ ਕਰਕੇ ਅਖੌਤੀ 'ਰੱਬ ਜ਼ੀ' ਪਾਗਲਾਂ ਵਾਲਾ ਹਾਸਾ ਹੱਸਦਾ ਰਿਹਾ। ਇਸ ਤੋਂ ਬਾਦ ਉਸਨੇ ਆਪਣੇ ਸ਼ਰਧਾਲੂਆਂ ਉੱਤੇ ਵੀ ਕਈ ਇੱਟਾਂ ਰੋੜੇ ਸੁੱਟੇ ਤੇ ਕਈਆਂ ਨੂੰ ਜਖਮੀ ਕਰ ਦਿੱਤਾ। ਅਖੌਤੀ ਬਾਪੂ ਦਾ ਗੁੱਸਾ ਰਾਤ $11\frac{1}{2}$ ਕੁ ਵਜੇ ਸ਼ਾਂਤ ਹੋਇਆ। ਉਹ ਆਪਣੀ ਜਗ੍ਹਾ ਤੇ ਚੁੱਪ ਕਰਕੇ ਬੈਠ ਗਿਆ। ਇਸ ਗੱਲੋਂ ਡਰਦੇ ਕਿ ਬਾਪੂ ਕਿਤੇ ਹੋਰ ਨਾ ਚਮਤਕਾਰ ਕਰ ਦੇਵੇ, ਕਈ ਕਮਜ਼ੋਰ ਦਿਲ ਉਥੋਂ ਉੱਠ ਕੇ ਬਾਹਰ ਆ ਗਏ। ਕਈ ਸ਼ਰਧਾਲੂ ਡਰਦੇ ਮਾਰੇ ਆਪਣਾ ਸਮਾਨ ਜੁੱਤੀਆ ਅਤੇ ਝੋਲੇ ਛੱਡ ਕੇ ਦੌੜ ਪਏ। ਕਈਆਂ ਨੇ ਸੜਕ ਦੇ ਕਿਨਾਰੇ ਆਕੇ ਰਾਤ ਕੱਟੀ, ਕਈਆਂ ਨੇ ਘੁੱਡੇ ਵਿੱਚ ਅਤੇ ਕਈਆਂ ਨੇ ਜਿੱਥੇ ਥਾਂ ਮਿਲੀ ਆਪਣਾ ਸਮਾਂ ਗੁਜ਼ਾਰਿਆ। ਪਰ ਇਸ ਅਖੌਤੀ ਰੱਬ ਜੀ ਤੇ ਅੰਨ੍ਹੀ ਸ਼ਰਧਾ ਰੱਖਣ ਵਾਲਿਆਂ 'ਚੋਂ ਕਿਸੇ ਨੇ ਵੀ ਇਸ ਚਮਤਕਾਰੀ ਘਟਨਾ ਦੀ ਪੁਲਿਸ ਕੋਲ ਰਿਪੋਰਟ ਦਰਜ ਕਰਵਾਉਣ ਦਾ ਹੌਸਲਾ ਨਾ ਕੀਤਾ ਤੇ ਨਾ ਹੀ ਕਿਸੇ ਨੇ ਉਨ੍ਹਾਂ ਫੱਟੜਾ ਦੀ ਮਲ੍ਹਮ ਪੱਟੀ ਕਰਵਾਉਣ ਦੀ ਕੋਸ਼ਿਸ਼ ਕੀਤੀ।

ਇਸ ਘਿਨਾਉਣੀ ਰਾਤ ਦਾ ਅੰਤ ਹੋਇਆ। ਸਵੇਰੇ ਸੁਵਖਤੇ ਹੀ ਕਿਸੇ ਨੇ ਹਰਜਿੰਦਰ ਦੇ ਪਿੰਡ ਨੰਗਲ ਟਾਊਨ ਸ਼ਿੱਪ ਜਾਕੇ ਘਰਦਿਆਂ ਨੂੰ ਰਾਤ ਦੇ ਵਾਪਰੇ ਕਹਿਰ ਬਾਰੇ ਖਬਰ ਦਿੱਤੀ ਤਾਂ ਉਨ੍ਹਾਂ ਦੇ ਪੈਰਾਂ ਹੇਠੋਂ ਜਮੀਨ ਖਿਸਕ ਗਈ। ਉਨ੍ਹਾਂ ਨੇ ਮੋਹਤਬਰ ਵਿਅਕਤੀ ਇਕੱਠੇ ਕਰਕੇ ਗੜ੍ਹਸ਼ੰਕਰ ਆ ਕੇ ਪੁਲਿਸ ਸਟੇਸ਼ਨ ਵਿੱਚ ਐਫ ਆਈ ਆਰ ਦਰਜ ਕਰਵਾ ਕੇ ਦੋਸ਼ੀਆਂ ਨੂੰ ਪੁਲਿਸ ਹਿਰਾਸਤ ਵਿੱਚ ਦੁਆਇਆ। ਬਾਦ ਵਿੱਚ ਜਖਮੀਆਂ ਨੂੰ ਹਸਪਤਾਲ ਭੇਜਿਆ। ਦੱਸਿਆ ਜਾਂਦਾ ਹੈ ਕਿ ਜਦੋਂ ਪੁਲਿਸ ਅਖੌਤੀ ਰੱਬ ਜੀ ਦੇ ਡੇਰੇ ਤੇ ਗਈ ਤਾਂ ਸ਼ਰਧਾਲੂ



ਉਨ੍ਹਾ ਮ੍ਰਿਤਕਾਂ ਤੇ ਫੱਟੜਾਂ ਤੋਂ ਅਣਜਾਣ ਬਣਕੇ, ਕੋਈ ਲੰਗਰ ਛਕਣ ਵਿੱਚ ਮਾਹਿਰ ਸੀ, ਕੋਈ ਬਾਪੂ ਦੇ ਜੈਕਾਰੇ ਬੁਲਾ ਰਿਹਾ ਸੀ ਤੇ ਕੋਈ ਬਾਪੂ ਦੀਆਂ ਮੁੱਠੀਆਂ ਚਾਪੀਆਂ ਕਰ ਰਿਹਾ ਸੀ। ਹਰਜਿੰਦਰ, ਸੋਨੀਆ ਅਤੇ ਰਤਨੀ ਤਾ ਰਾਤ ਦੇ ਗਿਆਰਾ ਵਜੇ ਦੇ ਹੀ ਦਮ. ਤੋੜ ਗਏ ਦੱਸੇ ਜਾਂਦੇ ਹਨ ਜਦ ਕਿ ਦੁਲਾਰੀ ਦੇਵੀ ਜਖਮਾਂ ਦੇ ਦਰਦਾ ਕਾਰਣ ਸਹਿਕਦੀ ਹੋਈ ਜਿੰਦਗੀ ਮੌਤ ਵਿਚਾਲੇ ਲਟਕ ਰਹੀ ਸੀ। ਪੁਲਿਸ ਨੇ ਉਸ ਨੂੰ ਹਸਪਤਾਲ ਡਾਕਟਰੀ ਮਦਦ ਲਈ ਭੇਜਿਆ। ਸ਼ਾਮ ਦੇ ਪੰਜ ਕੁ ਵਜੇ ਲੋਕਾਂ ਦੀ ਭੀੜ ਇਹ ਕਹਿੰਦੀ ਸੁਣੀ ਗਈ ਕਿ ਦੁਲਾਰੀ ਦੇਵੀ ਵੀ ਜਖਮਾਂ ਦੀ ਤਾਅਬ ਨਾ ਝੱਲਦੀ ਹੋਈ ਦਮ ਤੋੜ ਗਈ ਸੀ। ਪੁਲਿਸ ਨੇ ਸਾਰੇ ਮ੍ਰਿਤਕਾਂ ਦਾ ਪੋਸਟ ਮਾਰਟਮ ਕਰਵਾਕੇ ਲਾਸ਼ਾ, ਉਨ੍ਹਾ ਦੇ ਵਾਰਸਾ ਹਵਾਲੇ ਕਰ ਦਿੱਤੀਆਂ। ਭਿੱਜੀਆਂ ਅੱਖਾਂ ਨਾਲ ਰੋਂਦਿਆਂ ਕੁਰਲਾਂਦਿਆਂ ਵਾਰਸਾ ਨੇ ਥਾਣੇ ਸਾਹਮਣੇ ਖੜ੍ਹਕੇ ਇਸ ਅਖੋਤੀ 'ਰੱਬ ਜੀਂ' ਨੂੰ ਜੀ ਭਰ ਕੇ ਗੰਦੀਆਂ ਅਤੇ ਨੰਗੀਆ ਗਾਲ੍ਹਾਂ ਕੱਢੀਆਂ। ਮ੍ਰਿਤਕਾਂ ਦੇ ਵਾਰਿਸ ਤਾਂ ਰੋਹ ਵਿੱਚ ਆਕੇ ਇਹ ਕਹਿੰਦੇ ਵੀ ਸੁਣੇ ਗਏ ਕਿ ਇਸ ਢੋਂਗੀ ਤੇ ਪਾਗਲ ਨੂੰ ਬਾਹਰ ਕੱਢੋ, ਇਸ ਦਾ ਬਦਲਾ ਅਸੀ ਵੀ ਇੱਟਾਂ ਨਾਲ ਲਵਾਂਗੇ। ਪਰ ਪੁਲਿਸ ਨੇ ਉਨ੍ਹਾਂ ਨੂੰ ਸਮਝਾ-ਬੁਝਾ ਕੇ ਵਿਗੜਦੀ ਹੋਈ ਸਥਿਤੀ ਨੂੰ ਮਸਾ ਕਾਬੂ ਹੇਠ ਕੀਤਾ।

ਇਸ ਅਖੌਤੀ 'ਰੱਬ ਜੀ' ਨੂੰ ਕਤਲ ਕਰਨ ਦੇ ਜੁਰਮ ਵਿੱਚ ਧਾਰਾ 302 ਅਧੀਨ ਤੇ ਉਸ ਦੇ ਨਜਦੀਕੀ ਚੇਲੇ(ਭਰਜਾਈ ਅਤੇ ਭਰਾ) ਨੂੰ ਦਫਾ 420 ਅਧੀਨ ਗ੍ਰਿਫਤਾਰ ਕਰਕੇ ਸਲਾਖਾ ਪਿੱਛੇ ਕਰ ਦਿੱਤਾ ਗਿਆ। ਦੱਸਿਆ ਜਾਂਦਾ ਹੈ ਕਿ ਇਨ੍ਹਾਂ ਦਾ ਇੱਕ ਸ਼ਰਧਾਲੂ 'ਜੋਗਾ' ਫਰਾਰ ਹੈ।

ਮ੍ਰਿਤਕਾ ਦੇ ਪਰਿਵਾਰਾਂ ਨੇ ਪੁਰਜ਼ੋਰ ਬਨਤੀ ਕਰਕੇ ਪੁਲਿਸ ਨੂੰ ਕਿਹਾ ਕਿ ਇਸ ਦਿਮਾਗੀ ਸੰਤੁਲਨ ਵਿਗੜੇ ਅਖੌਤੀ ਰੱਬ ਜੀ ਨਾਲ ਬਾਬਿਆਂ ਵਾਲਾ ਵਰਤਾਓ ਨਾ ਕਰਕੇ, ਸਖਤ ਤੋਂ ਸਖਤ ਸਜ਼ਾ ਦਿੱਤੀ ਜਾਵੇ ਤਾਂ ਹੀ ਸਾਡੇ ਨਾਲ ਇਨਸਾਫ਼ ਹੋ ਸਕੇਗਾ, ਵਰਨਾ ਨਹੀਂ। ਦੇਖਣ ਵਿੱਚ ਆਇਆ ਹੈ ਕਿ ਇਸ ਬਾਬੇ ਪ੍ਰਤੀ ਲੋਕਾਂ (ਅੰਧ ਵਿਸ਼ਵਾਸ਼ੀ ਅਤੇ ਲਾਈਲੱਗਾਂ) ਵਿੱਚ ਅੰਨੀ ਸ਼ਰਧਾ ਹੈ ਕਿ ਸੀਖਾਂ ਪਿੱਛੇ ਬੰਦ ਇਸ ਅਖੌਤੀ ਰੱਬ ਜੀ ਦੇ ਦਰਸ਼ਨਾਂ ਲਈ ਆਈ ਜਾਂਦੇ ਸਨ ਤੇ ਮੱਲੋ-ਮੱਲੀ ਥਾਣੇ ਅੰਦਰ ਜਾਣ ਦੀ ਕੋਸ਼ਿਸ਼ ਕਰਦੇ ਸਨ।

ਜਦ ਸਵੇਰ ਨੂੰ ਇਸ ਇਲਾਕੇ ਦੇ ਡੀ ਐਸ ਪੀ ਸਾਹਿਬ ਇਸ ਬਾਬੇ ਨੂੰ ਗ੍ਰਿਫਤਾਰ ਕਰਨ ਗਏ ਤਾ ਉਥੇ ਜਾ ਕੇ ਉਨ੍ਹਾ ਇਕੱਠੇ ਹੋਏ ਲੋਕਾ ਨੂੰ ਅੰਧ ਵਿਸ਼ਵਾਸ਼ ਵਿੱਚੋਂ ਨਿਕਲ ਕੇ ਮਿਹਨਤ ਮੁਸ਼ੱਕਤ ਕਰ ਕੇ ਪੇਟ ਪਾਲਣ ਲਈ ਪ੍ਰੇਰਿਆ, ਪਰ ਉਹ ਅੰਧ ਵਿਸ਼ਵਾਸ਼ੀ ਸ਼ਰਧਾਲੂ ਕੁਝ ਕੁ ਰੁਪਏ ਖਰਚ ਕੇ 'ਬਾਪੂ' ਦੇ ਆਸ਼ੀਰਵਾਦ ਨਾਲ ਇੱਕ ਦਮ ਅਮੀਰ ਬਣ ਜਾਣ ਦੀ ਕਲਪਣਾ ਵਿੱਚ ਉਲਝੇ ਆਪਣੇ ਇਸ ਅਖੌਤੀ 'ਬਾਪੂ' ਦੀਆ ਸਿਫਤਾ ਹੀ ਕਰਦੇ ਰਹੇ। ਉਸ ਨੂੰ ਗ੍ਰਿਫ਼ਤਾਰ ਕਰਕੇ ਪੁਲਿਸ ਸਟੇਸ਼ਨ ਲਿਆਂਦਾ ਤਾ ਸ਼ਰਧਾਲੂਆ ਦੀ ਭੀੜ ਉਥੇ ਪਹੁੰਚ ਗਈ ਅਤੇ ਆਪਣੇ ਕਰਾਮਾਤੀ 'ਬਾਪੂ' ਉਰਫ 'ਰੱਬ ਜੀ' ਨੂੰ ਛੁਡਾਉਣ ਲਈ ਪੂਰੀ ਵਾਹ ਲਾਉਂਦੇ ਰਹੇ ਪਰ ਡੀ ਐਸ ਪੀ ਨੇ ਆਪਣੀ ਨੈਤਿਕ ਅਤੇ ਕਾਨੂੰਨੀ ਡਿਊਟੀ ਨਿਭਾਉਂਦਿਆਂ ਕਿਸੇ ਵੀ ਤਰ੍ਹਾਂ ਦੀ ਢਿੱਲ ਨਹੀ ਕੀਤੀ। ਰਿਪੋਰਟ ਲਿਖਣ ਦੇ ਸਮੇਂ ਤੱਕ ਅਖੌਤੀ ਰੱਬ ਜੀ ਅਤੇ ਉਸਦੇ ਦੋਵੇਂ ਨਜ਼ਦੀਕੀ ਚੇਲਿਆਂ ਨੂੰ ਪੁਲਿਸ ਨੇ ਜੁਡੀਸ਼ੀਅਲ ਰਿਮਾਂਡ ਲੈ ਕੇ ਜੇਲ ਭੇਜ ਦਿੱਤਾ ਹੈ ਪਰ ਉਸਦੇ ਨਸ਼ਈ, ਡਡਈ ਅਤੇ ਸ਼ਰਾਬੀ ਸ਼ਰਧਾਲੂ ਆਪਣੇ 'ਬਾਪੂ' ਤੋਂ ਬਗੈਰ ਨਸ਼ੇ ਦੀ ਤੋਟ ਵਿੱਚ ਏਧਰ ਓਧਰ ਘੁੰਮਦੇ ਫਿਰ ਰਹੇ ਹਨ। ਉਹਨਾਂ ਨੂੰ ਇਸ ਅਖੌਤੀ 'ਰੱਬ ਜੀਂ' ਦੇ ਜੇਲ ਜਾਣ ਦਾ ਏਨਾ ਦੁੱਖ ਮਹਿਸੂਸ ਨਹੀ ਹੁੰਦਾ ਜਿੰਨਾ ਕਿ ਨਸ਼ੇ ਦੀ ਤੋਟ ਦਾ ਹੁੰਦਾ ਹੈ।

<u>ਅਖੌਤੀ ਰੱਬ ਦੇ ਪਿਛੋਕੜ ਤੇ ਇੱਕ ਝਾਤ</u> :- ਅਖੌਤੀ ਬਾਪੂ ਉਰਫ ਕੁੰਭ ਦਾਸ ਉਰਫ਼ ਰੱਬ ਜੀ ਦਾ ਅਸਲੀ ਨਾਂ ਰਾਣਾ ਭੀਸ਼ਮ ਸਿੰਘ ਹੈ। ਇਹ ਰਾਣਾ ਨਗੀਨਾ ਸਿੰਘ, ਬਰਾਦਰੀ ਰਾਜਪੂਤ ਦਾ ਪੁੱਤਰ ਹੈ। 50-55 ਸਾਲ ਦੀ ਉਮਰ ਨੂੰ ਢੁੱਕਿਆ ਦਿਮਾਗੀ ਤੌਰ 'ਤੇ ਪਾਗਲ ਹੈ। ਨਾ ਨਹਾਉਣ ਅਤੇ ਨਾ ਸਫ਼ਾਈ ਰੱਖਣ ਕਰਕੇ ਸਿਰ ਦੇ ਵਾਲ ਆਪਸ ਵਿੱਚ ਉਲਝ ਕੇ ਜਟਾਂ ਦਾ ਰੂਪ ਧਾਰ ਚੁੱਕੇ ਹਨ। ਗੜ੍ਹਸ਼ੰਕਰ ਤੋਂ $1\frac{1}{2}$ ਕਿਲੋਮੀਟਰ ਦੀ ਵਿੱਥ ਤੇ ਨੰਗਲ ਵਾਲੀ ਸੜਕ ਤੇ ਉੱਤਰ ਵਾਲੇ ਪਾਸੇ ਇਸਦਾ ਡੇਰਾ ਪਿੰਡ ਪਾਹਲੇਵਾਲ ਵਿੱਚ ਹੈ। ਇਹ ਪਿੰਡ ਜੋ ਕਿ ਪਹਿਲਾਂ ਲਸਣ ਅਤੇ ਟੀਂਡੇ ਦੀ ਫਸਲ ਲਈ ਮਸ਼ਹੂਰ ਸੀ, ਅੱਜ ਕੱਲ੍ਹ ਬਾਬੇ ਦੀਆਂ ਕਰਾਮਾਤਾਂ ਨੇ ਮਸ਼ਹੂਰ ਕੀਤਾ ਹੋਇਆ ਹੈ। ਬੇਸ਼ੱਕ ਇਸੇ ਪਿੰਡ ਦੇ ਅਤੇ ਨੇੜੇ ਦੇ ਇਲਾਕੇ ਦੇ ਬਹੁਤੀ ਗਿਣਤੀ ਲੋਕ ਇਸ ਵਿੱਚ ਸ਼ਰਧਾ ਨਹੀ ਰੱਖਦੇ ਪਰ ਦੂਰ ਦੇ ਇਲਾਕਿਆਂ 'ਚੋਂ ਅੰਧਵਿਸ਼ਵਾਸ਼ੀ ਜਿਆਦਾ ਸ਼ਰਧਾਲੂ ਹਨ। ਇਸ ਪਿੰਡ ਦੇ ਲੋਕਾਂ ਅਤੇ ਇਸ ਦੇ ਸ਼ਰਧਾਲੂਆਂ ਤੋਂ ਇਕੱਤਰਿਤ ਜਾਣਕਾਰੀ ਅਨੁਸਾਰ ਅਖੌਤੀ ਰੱਬ ਪੜ੍ਹਾਈ ਵਿੱਚ ਬੀ ਏ ਪਾਸ ਹੈ। ਨੌਕਰੀ ਨਾ ਮਿਲਣ ਦੀ ਹਾਲਤ ਵਿੱਚ ਇਸ ਨੇ ਗੜ੍ਹਸ਼ੰਕਰ ਦੇ ਹਾਈ ਸਕੂਲ ਵਿੱਚ ਚਾਹ ਦੀ ਕੰਟੀਨ ਦਾ ਠੇਕਾ ਲੈ ਕੇ ਕਾਫੀ ਚਿਰ ਕੰਮ ਕੀਤਾ। ਇਥੇ ਹੀ ਕੰਮ ਕਰਦਿਆ ਇਸ ਦਾ ਇੱਕ ਵਾਕਫ ਇਸਨੂੰ ਇਹ ਕਹਿਕੇ ਆਪਣੇ ਨਾਲ ਲੈ ਗਿਆ ਕਿ ਚੰਡੀਗੜ੍ਹ ਮੇਰੇ ਕੋਲ ਕਾਲਜ ਦੀ ਕੰਟੀਨ ਦਾ ਠੇਕਾ ਹੈ। ਉਥੇ ਮੈਥੋਂ ਕਾਰੀਗਰਾਂ ਦੀ ਘਾਟ ਕਰਕੇ ਕੰਮ ਪੂਰਾ ਨਹੀਂ ਹੁੰਦਾ ਪਰ ਜੇ ਸਹੀ ਤਰੀਕੇ ਨਾਲ ਕੰਮ ਕੀਤਾ ਜਾਵੇ ਤਾਂ ਬਹੁਤ ਸਾਰੇ ਰੁਪਏ ਕਮਾ ਸਕਦੇ ਹਾਂ। ਇਸ ਗੱਲ ਤੇ ਸਹਿਮਤ ਹੋਕੇ ਕਿ

ਕਮਾਈ ਦਾ ਹਿੱਸਾ ਅੱਧੋ ਅੱਧ ਹੋਵੇਗਾ. ਇਹ ਉਸ ਨਾਲ ਚਲਾ ਗਿਆ। ਦੱਸਦੇ ਹਨ ਕਿ ਵਾਕਿਆ ਹੀ ਇਨ੍ਹਾਂ ਨੇ ਬਹੁਤ ਸਾਰੇ ਰੁਪਏ ਕਮਾਏ ਪਰ ਜਦੋਂ ਕੁਝ ਸਮੇਂ ਬਾਦ ਪੈਸਿਆਂ ਦਾ ਬਟਵਾਰਾ ਹੋਣ ਲੱਗਾ ਤਾਂ ਉਸ ਵਿਅਕਤੀ ਨੇ ਇਸਨੂੰ ਠਣ ਠਣ ਗੋਪਾਲ ਦਿਖਾ ਦਿੱਤਾ। ਇਹ ਉਸ ਨਾਲ ਕਾਫ਼ੀ ਝਗੜਾ ਕਰਕੇ ਗਮ ਵਿੱਚ ਬਹੁਤੀ ਸ਼ਰਾਬ ਪੀ ਬੈਠਾ ਜਿਸ ਨਾਲ ਇਸਦੇ ਦਿਮਾਗ ਦੇ ਪੁਰਜੇ ਹਿੱਲ ਕੇ ਪਾਗਲਾਂ ਦੀ ਹਾਲਤ ਹੋ ਗਈ।

ਕਾਫ਼ੀ ਅਰਸੇ ਬਾਦ ਜਦੋਂ ਇਹ ਪਾਗਲ ਹੋ ਪਿੰਡ ਪਰਤਿਆ ਤਾ ਕਹਿੰਦੇ ਹਨ ਕਿ ਇਸ ਦੇ ਭਰਾ ਨੇ ਜਾਇਦਾਦ ਵਿੱਚੋਂ ਵੀ ਕੋਈ ਹਿੱਸਾ ਨਾ ਦਿੱਤਾ। ਜਿਸ ਕਰਕੇ ਇਹਦੀ ਦਿਮਾਗੀ ਹਾਲਤ ਹੋਰ ਵਿਗੜ ਗਈ। ਇਹ ਇੱਧਰ ਉੱਧਰ ਅਵਾਰਾ ਘੁੰਮਦਾ ਰਹਿੰਦਾ ਅਤੇ ਕੁਝ ਕੁ ਕਿਲੋਮੀਟਰ ਦੀ ਦੂਰੀ ਤੇ ਪਹਾੜੀਆਂ ਵਿਚਾਲੇ ਆਵਾਰਾ ਫਿਰਦਾ। ਇਸ ਨਾਲ ਕਰਾਮਾਤਾਂ ਦੀ ਗੱਲ ਓਦੋਂ ਜੁੜੀ ਜਦ ਕਿ ਪਹਾੜੀ ਵਿੱਚ ਇੱਕ ਸ਼ੀਸ਼ਾ ਫੈਕਟਰੀ ਬੰਦ ਹੋ ਗਈ। ਬੰਦ ਹੋਣ ਦਾ ਕਾਰਣ ਤਾਂ ਫੈਕਟਰੀ ਦੇ ਹਿੱਸੇਦਾਰਾਂ ਦੌਰਾਨ ਆਪਸੀ ਲੜਾਈ ਝਗੜੇ ਦਾ ਕਾਰਣ ਸੀ ਪਰ ਲੋਕਾਂ ਨੇ ਗੱਲ ਇਸ 'ਬਾਪੂ' ਨਾਲ ਜੋੜ ਦਿੱਤੀ। ਇਸਦੀ ਮਸ਼ਹੂਰੀ ਹੁੰਦੀ ਦੇਖਕੇ ਇਸ ਦੀ ਭਰਜਾਈ ਅਤੇ ਭਰਾ ਨੇ ਇਹਨੂੰ ਮੋਹਰਾ ਬਣਾਕੇ ਗੁੰਮਰਾਹ ਕਰਨਾ ਸ਼ੁਰੂ ਕਰ ਦਿੱਤਾ। ਬਜਾਏ ਇਸਦੀ ਦਿਮਾਗੀ ਹਾਲਤ ਦਾ ਇਲਾਜ ਕਰਨ ਦੇ ਉਨ੍ਹਾਂ ਇਹਦੀ ਮਸ਼ਹੂਰੀ ਕਰਨੀ ਸ਼ੁਰੂ ਕਰ ਦਿੱਤੀ। ਇਹਨੂੰ ਆਪਣੇ ਨਾਲ ਤੋਰਕੇ ਕੁਝ ਕੁ ਸ਼ਰਧਾਲੂ ਕਮਿਸ਼ਨ ਰੱਖਕੇ ਪਿੰਡਾਂ ਅਤੇ ਸ਼ਹਿਰ ਵਿੱਚ ਗੇੜੀ ਲੁਆਉਣੀ ਸ਼ੁਰੂ ਕਰ ਦਿੱਤੀ। ਪਹਿਲੋਂ ਇਹਦੇ ਚੇਲੇ ਆਪਦੇ ਕੋਲੋਂ 5-10 ਰੁਪਏ ਦਾ ਨੋਟ ਕੱਢਕੇ ਮੱਥਾ ਟੇਕਦੇ। ਦੇਖਾ ਦੇਖੀ ਅੰਧ ਵਿਸ਼ਵਾਸ਼ੀ ਤੇ ਕਰਾਮਾਤਾਂ ਵਿੱਚ ਵਿਸ਼ਵਾਸ਼ ਰੱਖਣ ਵਾਲੇ ਲੋਕ ਵੀ ਰੁਪਏ ਇਸਦੇ ਪੈਰਾਂ ਵਿੱਚ ਰੱਖ ਕੇ ਮੱਥਾ ਟੇਕਣ ਲੱਗ ਪੈਂਦੇ। ਇਹ ਆਪ ਤਾਂ ਰੁਪਇਆਂ ਨੂੰ ਨਾ ਛੂੰਹਦਾ ਪਰ ਇਸ ਦੇ ਚੇਲੇ ਮੋਢਿਆਂ ਤੇ ਲਟਕਾਈਆਂ ਬਗਲੀਆਂ ਵਿੱਚ ਰੁਪਏ ਪਾਈ ਜਾਂਦੇ। ਜੇ ਕਿਸੇ ਨੇ ਇਸਨੂੰ ਹੱਥ ਵਿੱਚ ਰੁਪਏ ਪਕੜਾ ਦਿੱਤੇ ਤਾਂ ਇਹ ਉਨ੍ਹਾਂ ਨੂੰ ਪਾੜ ਕੇ ਸੁੱਟ ਦਿੰਦਾ। ਨਾਲੇ ਗੰਦੀਆਂ ਗਾਲਾਂ ਕੱਢਦਾ। ਲੋਕ ਗੁੱਸਾ ਮਨਾਉਂਦੇ ਤਾਂ ਇਹਦੇ ਸ਼ਰਧਾਲੂ ਇਹ ਕਹਿੰਦੇ ਕਿ ਇਹ ਤਾਂ 'ਰੱਬ' ਦਾ ਰੂਪ ਹੈ ਜੀ ਇਹਦੀਆਂ ਗਾਲਾਂ ਤਾਂ ਸਿਰਫ਼ ਕਿਸਮਤ ਵਾਲਿਆਂ ਨੂੰ ਹੀ ਮਿਲਦੀਆਂ ਹਨ। ਸਾਰਾ ਦਿਨ ਫੇਰੀ ਲਾਕੇ ਲੋਕਾਂ ਵਿੱਚ 'ਬਾਪੂ' ਬਾਰੇ ਜਾਣਕਾਰੀ ਦੁਆਈ ਜਾਂਦੀ ਅਤੇ ਨੋਟ ਬਟੋਰੇ ਜਾਂਦੇ ਪਰ ਸ਼ਾਮ ਨੂੰ ਇਨ੍ਹਾਂ ਲੋਕਾਂ ਦੀਆਂ ਗਿਲਾਸੀਆਂ ਨਾਲ ਗਿਲਾਸੀਆਂ ਖੜਕਦੀਆਂ, ਮੁਰਗੇ ਦੇ 'ਲੈੱਗ ਪੀਸ' ਚਲਦੇ ਅਤੇ ਪੂਰੀ ਆਯਾਸ਼ੀ ਚਲਦੀ। ਸੁਣਨ ਵਿੱਚ ਆਇਆ ਹੈ ਕਿ ਅਖੌਤੀ 'ਰੱਬ ਜੀ' ਬਾਰੇ ਇਹ ਵੀ ਪ੍ਰਚਾਰ ਸੀ ਕਿ ਇਹ ਦੜੇ-ਸੱਟੇ ਅਤੇ ਲਾਟਰੀ ਦਾ ਨੰਬਰ ਦਸਦਾ ਹੈ। ਲੋਕ ਇਸ ਕੋਲ ਨੰਬਰ ਪੁੱਛਣ ਲਈ ਆਉਂਦੇ ਅਤੇ ਥੋੜ੍ਹੇ ਰੁਪਏ ਖਰਚ ਕੇ ਇੱਕ ਦਮ ਅਮੀਰ ਬਣ ਜਾਣ ਦੇ ਸੁਪਨੇ ਦੇਖਦੇ। ਇਸ ਤੋਂ ਇਲਾਵਾ ਇਸਦੇ ਡੇਰੇ ਤੇ ਉਹ ਵਿਅਕਤੀ ਵੀ ਆਉਂਦੇ ਜਿਹੜੇ ਨਸ਼ਈ, ਭੰਗੀ, ਸ਼ਰਾਬੀ, ਡੋਡਈ, ਅਫ਼ੀਮਚੀ ਅਤੇ ਗੈਰ ਕਾਨੂੰਨੀ ਕੰਮ ਕਰਨ ਵਾਲੇ ਜਾਂ ਘਰੋਂ ਦੁਰਕਾਰੇ ਹੋਏ ਹੁੰਦੇ ਸਨ। ਕਿਉਂਕਿ ਇੱਥੇ ਇਨ੍ਹਾਂ ਦਾ ਨਸ਼ਾ ਪੂਰਾ ਹੋ ਜਾਂਦਾ ਸੀ, ਰੋਟੀ ਪਾਣੀ ਮੁਫ਼ਤ, ਅਤੇ ਨਿਕੰਮੇ ਰਹਿਣ ਦੀ ਆਦਤ ਵੀ ਪੂਰੀ ਹੋਈ ਜਾਂਦੀ ਸੀ ਜਿਸ ਕਰਕੇ ਨੌਜਵਾਨ ਪੀੜ੍ਹੀ ਗੁੰਮਰਾਹ ਹੋ ਕੇ ਇੱਥੇ ਆਉਂਦੀ ਅਤੇ ਇਥੋਂ ਬੁਰਾਈਆਂ ਨਾਲ ਭਰਪੂਰ ਹੋ ਕੇ ਜਾਂਦੀ ਸੀ।

ਇਸੇ ਠੱਗੀ ਦੀ ਕਮਾਈ ਨਾਲ ਪਿੰਡ ਪਾਹਲੇਵਾਲ ਵਿੱਚ ਅਤੇ ਸ਼ਾਹਪੁਰ ਪਿੰਡ ਦੇ ਨੇੜੇ ਇੱਕ ਦੋ ਵੱਡੇ ਅਤੇ ਬਾਕੀ ਕੁਝ ਛੋਟੇ ਮੰਦਰ ਉਸਾਰੇ ਗਏ ਸਨ। ਦੋ ਕੁ ਕਾਰਾਂ ਵੀ ਉਸ ਦੀ ਸੇਵਾ ਵਿੱਚ ਚਲਦੀਆਂ ਸਨ, ਪਰ ਨਾਲ ਹੀ ਇਸ ਗੈਰਕਾਨੂੰਨੀ ਪੈਸੇ ਨਾਲ ਅਖੌਤੀ ਰੱਬ ਜੀ ਦੇ ਨਾਂ ਹੇਠ ਪਿੰਡ ਸੈਲੇ ਵਿੱਚ ਦਵਾਈਆਂ ਦੀ ਦੁਕਾਨ ਵੀ ਚਲਦੀ ਸੀ। ਲੋਕਾਂ ਮੁਤਾਬਿਕ ਇਹ ਵੀ ਸੁਣਨ ਵਿੱਚ ਆਇਆ ਕਿ ਅਖੌਤੀ 'ਬਾਪੂ' ਮਨ ਮਰਜੀ ਨਾਲ ਹੁੱਕਾ, ਸਿਗਰਟ, ਬੀੜੀਆਂ ਅਤੇ ਭੰਗ ਆਦਿ ਵੀ ਪਸੰਦ ਕਰਦਾ ਸੀ। ਇੱਕ ਸ਼ਰਧਾਲੂ ਨੇ ਦੱਸਿਆ ਕਿ 'ਬਾਪੂ' ਤਾਂ ਹਾਲੇ ਵੀ ਬਹੁਤ ਸ਼ਰਾਬ ਪੀ ਲੈਂਦਾ ਸੀ। ਇਹ ਪੁੱਛਣ ਤੇ ਕਿ ਉਹ ਸ਼ਰਾਬ ਭੰਗ ਅਤੇ ਹੋਰ ਨਸ਼ੇ ਕਿੱਥੋਂ ਲੈਂਦਾ ਸੀ ਤਾ ਜਵਾਬ ਮਿਲਿਆ ਕਿ ਉਸਦੇ ਸ਼ਰਧਾਲੂ ਇਹ ਚੀਜਾਂ ਲਿਆਕੇ ਭੇਂਟ ਕਰਦੇ ਸਨ।

ਪਾਗਲ ਹੋਣ ਕਰਕੇ ਲੋਕਾਂ ਨੂੰ ਗੰਦੀਆਂ ਗਾਲਾਂ ਕੱਢਣਾ ਪੱਥਰ ਮਾਰਨੇ, ਇੱਟਾਂ ਮਾਰਕੇ ਸ਼ਰਧਾਲੂਆਂ ਨੂੰ ਫੱਟੜ ਅਤੇ ਕਤਲ ਕਰਨਾ, ਸਰੀਏ ਮਾਰਕੇ ਰਾਹ ਜਾਂਦੀਆਂ ਮੋਟਰ-ਕਾਰਾਂ ਦੇ ਸ਼ੀਸ਼ੇ ਤੋੜਨੇ ਆਦਿ ਉਸਦਾ ਸ਼ੌਕ ਬਣ ਗਿਆ ਸੀ। ਇਸ ਤੋਂ ਇਲਾਵਾ ਉਸਦੇ ਪਾਗਲਪਨ ਦੀਆਂ ਹੋਰ ਉਦਾਹਰਨਾਂ ਵੀ ਸਾਹਮਣੇ ਆਉਂਦੀਆਂ ਹਨ ਜਿਵੇਂ ਨਾ ਨਹਾਉਣਾ, ਅਵਾਰਾ ਘੁੰਮਣਾ ਅਤੇ ਜਿੱਥੇ ਵੀ ਚਾਹੁਣਾ ਉੱਥੇ ਹੀ ਮਲਮੂਤਰ ਕਰ ਦੇਣਾ। ਆਪਣੇ ਹੱਥਾਂ ਨਾਲ ਮਲਮੂਤਰ ਪਰ੍ਹਾਂ ਉਠਾਕੇ ਮਾਰਨਾ, ਉਨ੍ਹਾਂ ਗੰਦਿਆਂ ਹੱਥਾਂ ਨਾਲ ਭੋਜਨ ਕਰਨ ਲੱਗ ਪੈਣਾ।

ਜਿੰਨੇ ਮੂੰਹ ਉਨੀਆਂ ਹੀ ਗੱਲਾਂ ਸੁਣਨ ਨੂੰ ਮਿਲੀਆਂ। ਇਹ ਪੁੱਛਣ ਤੇ ਕਿ ਅਖੌਤੀ ਬਾਪੂ ਨੇ ਇਹ ਚਾਰ ਕਤਲ ਕਿਸ ਕਾਰਣ ਕੀਤੇ ਹਨ ਤਾਂ ਕਿਸੇ ਨੇ ਦੱਸਿਆ ਕਿ ਇਸਨੇ ਤਾਂ ਪਹਿਲਾਂ ਵੀ ਕਈ ਕਤਲ ਕੀਤੇ ਹਨ। ਕਈ ਇਨ੍ਹਾਂ ਦੀ ਗਿਣਤੀ 15 ਦਸਦੇ ਸਨ ਕਈ ਕਹਿੰਦੇ ਕਿ ਹੁਣ ਤੱਕ 22 ਕਤਲ ਕਰ ਚੁੱਕਾ ਹੈ ਕਈ ਕਹਿੰਦੇ ਕਿ 7 ਕਤਲ ਕਰ ਚੁੱਕਾ ਹੈ। ਜਦੋਂ ਪਹਿਲੇ ਹੋਏ ਕਤਲਾਂ ਬਾਰੇ ਵਿਸਥਾਰ



ਵਿੱਚ ਦੱਸਣ ਲਈ ਕਿਹਾ ਤਾਂ ਕਿਸੇ ਨੇ ਠੀਕ ਨਾਂ ਆਦਿ ਨਹੀ ਦੱਸੇ ਇੱਕ ਸ਼ਰਧਾਲੂ ਨੇ ਕਿਹਾ ਕਿ ਇੱਕ ਔਰਤ ਪਿੰਡ ਸਾਹਵੇ ਤੋਂ ਸੀ ਜੋ ਕਿ ਬਾਬੇ ਨੇ ਇੱਟ ਮਾਰਕੇ ਮਾਰੀ ਸੀ। ਇੱਕ ਔਰਤ ਦਿੱਲੀ ਤੋਂ ਆਈ ਸੀ ਜਿਸਦੀ ਇਸਨੇ 'ਗਤੀ' ਕੀਤੀ ਸੀ। ਇੱਕ ਨੇ ਦੱਸਿਆ ਕਿ ਹਾਲੇ ਹਫ਼ਤਾ ਕੁ ਪਹਿਲਾਂ ਹੀ ਇੱਕ ਲਾਸ਼ ਮਾਰੂਤੀ ਵੈਨ ਵਿੱਚ ਇਸ ਡੇਰੇ ਤੋਂ ਲੈਕੇ ਗਏ ਸਨ। ਪੁੱਛਣ ਤੇ ਉਸ ਦਾ ਥਾਂ ਪਤਾ ਕਿਸੇ ਨੇ ਵੀ ਨਾ ਦੱਸਿਆ। ਇਸ ਤੋਂ ਇਲਾਵਾ ਇੱਕ ਸ਼ਰਧਾਲੂ ਨੇ ਦੱਸਿਆ ਕਿ ਪਿਛਲੇ ਮਹੀਨੇ ਸ਼ਾਹਪੁਰ ਤੋਂ ਅੱਗੇ ਖੱਡ ਵਿੱਚ ਇੱਕ ਵਿਅਕਤੀ ਦੀ ਲਾਸ਼ ਮਿਲੀ ਸੀ ਇਸਦਾ ਕਤਲ ਵੀ ਅਖੌਤੀ ਰੱਬ ਦੇ ਵਲੋਂ ਕਰਨ ਦੀ ਸ਼ੰਕਾ ਉਪਜਦੀ ਸੀ। ਇਹਨਾ ਸਭ ਕਤਲਾਂ ਦੇ ਚੱਕਰਾਂ ਬਾਰੇ ਜਦ ਸ਼ਰਧਾਲੂਆਂ ਅਤੇ ਵਿਰੋਧੀ ਲੋਕਾਂ ਨੂੰ ਪੁੱਛਿਆ ਕਿ ਇਸ ਦੁਆਰਾ ਕਤਲ ਕੀਤੇ ਜਾਣ ਤੇ ਲੋਕ ਚੁੱਪਚਾਪ ਲਾਸ਼ਾਂ ਨੂੰ ਆਪਣੇ ਘਰ ਲੈ ਜਾਂਦੇ ਹਨ ਪਰ ਪੁਲਿਸ ਕੋਲ ਰਿਪੋਰਟ ਕਿਉਂ ਨਹੀਂ ਕਰਦੇ ਤਾਂ ਅੱਗੋਂ ਜਵਾਬ ਮਿਲਿਆ ਕਿ ਅਸੀਂ ਰੱਬ ਜੀ ਦਾ ਸਰਾਪ ਕਿਉਂ ਲਈਏ ?

ਲਾਈਲੱਗ ਲੋਕਾਂ ਦੀ ਅੰਨ੍ਹੀ ਸ਼ਰਧਾ ਦਾ ਇਥੋਂ ਪਤਾ ਲਗਦਾ ਹੈ ਕਿ ਸੰਗਰਾਂਦ ਵਾਲੇ ਦਿਨ ਹੋਏ ਕਤਲਾਂ ਦੀ ਪੁਲਿਸ ਕੋਲ 10 ਘੰਟੇ ਬੀਤ ਜਾਣ ਦੇ ਬਾਵਜੂਦ ਕਿਸੇ ਨੇ ਵੀ ਰਿਪੋਰਟ ਨਾ ਲਿਖਵਾਈ! ਸਿਰਫ ਮ੍ਰਿਤਕਾਂ ਦੇ ਪਰਿਵਾਰਾਂ ਨੇ ਆਕੇ ਸਵੇਰੇ ਐਫ. ਆਈ. ਆਰ. ਦਰਜ ਕਰਵਾਕੇ ਦੋਸ਼ੀਆਂ ਨੂੰ ਗ੍ਰਿਫਤਾਰ ਕਰਵਾਇਆ। ਜਿੱਥੇ 'ਅਖੌਤੀ ਬਾਪੂ' ਦੇ ਸ਼ਰਧਾਲੂ ਉਸਨੂੰ ਛੁਡਾਉਣ ਲਈ ਅੱਡੀ ਚੋਟੀ ਦਾ ਜੋਰ ਲਾਉਂਦੇ ਵੇਖੇ ਗਏ ਉੱਥੇ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਗੜ੍ਹਸ਼ੰਕਰ ਦੇ ਵਰਕਰ ਸਰਗਰਮੀ ਨਾਲ ਇਸ ਕਾਤਲ 'ਰੱਬ ਜੀ' ਨੂੰ ਸਜ਼ਾ ਦਿਵਾਉਣ ਲਈ ਨੱਠ ਭੱਜ ਕਰਦੇ ਰਹੇ। ਉਨ੍ਹਾਂ ਦਾ ਇੱਕ ਵਫ਼ਦ ਇਕਾਈ ਦੇ ਪ੍ਰਧਾਨ ਸੱਤਪਾਲ ਦੀ ਅਗਵਾਈ ਹੇਠ ਡੀ. ਐਸ. ਪੀ. ਗੜ੍ਹਸ਼ੰਕਰ ਨੂੰ ਮਿਲਿਆ। ਡੀ. ਐਸ. ਪੀ. ਨੇ ਇਸ ਵਫ਼ਦ ਨੂੰ ਦੱਸਿਆ ਕਿ ਇੱਕ ਅਗਿਆਤ ਟੈਲੀਫੋਨ, ਉਨ੍ਹਾਂ ਨੂੰ ਸੁਣਨ ਨੂੰ ਮਿਲਿਆ ਕਿ ਇਸ 'ਬਾਪੂ ਜੀ' ਨੂੰ ਛੱਡ ਦਿੱਤਾ ਜਾਵੇ ਨਹੀ ਤਾਂ 'ਬਾਪੂ ਰੱਬ ਜੀ' ਤੁਹਾਨੂੰ ਸਰਾਪ ਦੇ ਦੇਣਗੇ। ਅੱਗੋਂ ਡੀ. ਐਸ. ਪੀ. ਨੇ ਇਹ ਉੱਤਰ ਦੇ ਕੇ ਚੁੱਪ ਕਰਵਾ ਦਿੱਤਾ ਕਿ ਮੈਂ ਆਪਣੀ ਨੈਤਿਕ ਤੇ ਫਰਜੀ ਡਿਊਟੀ ਨਿਭਾ ਰਿਹਾ ਹਾਂ, ਮੈਂ ਜੋ ਚੰਗਾ-ਮਾੜਾ ਕਰਦਾ ਹਾਂ ਮੈਨੂੰ ਪਤਾ ਹੈ ਅਤੇ ਮੈਨੂੰ ਏਹੋ ਜਿਹੇ ਅਸ਼ੀਰਵਾਦਾਂ ਜਾਂ ਸਰਾਪਾਂ ਵਿੱਚ ਯਕੀਨ ਨਹੀਂ ਹੈ।



## ਗੀਤ

*ਜਸਵਿੰਦਰ ਜਲਾਲ*

ਵਤਨੋਂ ਆਉਂਦੀਏ ਪੌਣੇ ਦੱਸੀਂ,
ਹੋ ਰਹੇ ਲੋਕ ਬਰਬਾਦ ਕਿਵੇਂ।
ਮਿਹਨਤ ਨਾਲ ਕਮਾਇਆ ਪੈਸਾ,
ਲੁੱਟਦੇ ਨੇ ਦੱਸ ਸਾਧ ਕਿਵੇਂ।

ਮਹਿਲਾਂ ਵਰਗੇ ਪਾ ਕੇ ਡੇਰੇ,
ਮੰਨਤਾਂ ਜੋ ਕਰਵਾਉਂਦੇ ਨੇ।
ਗੇਰੂ ਰੰਗੇ ਕੱਪੜੇ ਪਾ ਕੇ,
ਛਿੱਲ ਲੋਕਾਂ ਦੀ ਲ੍ਹਾਉਂਦੇ ਨੇ।
ਵਤਨੋਂ ਆਉਂਦੀਏ ਪੌਣੇਂ ਦੱਸੀਂ...

ਡੋਲ੍ਹ ਡੋਲ੍ਹ ਕੇ ਖੂਨ-ਪਸੀਨਾ,
ਖੇਤੀਂ ਅੰਨ੍ਹ ਉਗਾਉਂਦੇ ਜੋ।
ਫਿਰਨ ਪਾਖੰਡੀ ਸਾਧਾਂ ਪਿੱਛੇ,
ਝੋਲੀ ਸਦਾ ਫੈਲਾਉਂਦੇ ਉਹ।
ਵਸਦੇ ਘਰੀਂ ਜਿਹੜੇ ਲਾਉਂਦੇ ਅੱਗਾਂ,
ਹੋਣਗੇ ਦੱਸ ਆਬਾਦ ਕਿਵੇਂ।
ਵਤਨੋਂ ਆਉਂਦੀਏ ਪੌਣੇ ਦੱਸੀਂ...

ਕਿਸਨੇ ਪਾਈਆਂ ਵੰਡੀਆਂ ਦਿਲ ਵਿੱਚ,
ਕਿਸਨੇ ਸਾਨੂੰ ਲੜਾਇਆ ਏ।
ਕਿਸਨੇ ਸਾਡਾ ਪਿਆਰ ਹੈ ਖੋਹਿਆ
ਧਰਮਾਂ ਦੇ ਨਾਂ ਤੇ ਵਧ ਗਏ ਝਗੜੇ।
ਹੁੰਦੇ ਰੋਜ਼ ਫਸਾਦ ਕਿਵੇਂ।
ਵਤਨੋਂ ਆਉਂਦੀਏ ਪੌਣੇਂ ਦੱਸੀਂ...

ਭਰਮਾਂ ਵਿੱਚ ਕਿਉਂ ਡੁੱਬਕੇ ਰੁਲਦੇ,
ਕੁਝ ਤੇ ਲੋਕੋ ਹੋਸ਼ ਕਰੋ।
ਨਾਲ ਤਰਕ ਦੇ ਪਰਖੋ ਯਾਰੋ,
ਬੀਤੇ ਤੇ ਕੁਝ ਸੋਚ ਕਰੋ।
ਬਣੋ ਜਲਾਲ ਦੇ ਸੰਗੀ ਸਾਥੀ,
ਭੱਜਦੇ ਵੇਖਿਓ ਸਾਧ ਕਿਵੇਂ।
ਵਤਨੋਂ ਆਉਂਦੀਏ ਪੌਣੇਂ ਦੱਸੀਂ...

ਵਤਨੋਂ ਆਉਂਦੀਏ ਪੌਣੇਂ ਦੱਸੀਂ,
ਹੋ ਰਹੇ ਲੋਕ ਬਰਬਾਦ ਕਿਵੇਂ।
ਮਿਹਨਤ ਨਾਲ ਕਮਾਇਆ ਪੈਸਾ,
ਲੁੱਟਦੇ ਨੇ ਦੱਸ ਸਾਧ ਕਿਵੇਂ।

# ਕੰਮ ਅਤੇ ਮਨੁੱਖੀ ਬਣਤਰ ਵਿਚਕਾਰਲੇ ਸੰਬੰਧ

## ( ਸਮਾਜਿਕ ਅਮਲ ਦੇ ਸੰਦਰਭ ਵਿੱਚ )

*ਬਲਵਿੰਦਰ ਬਰਨਾਲਾ*

ਕਿਰਤ ਅਤੇ ਮਨੁੱਖੀ ਬਣਤਰ ਵਿਚਕਾਰਲੇ ਸਬੰਧਾਂ ਦਾ ਆਪਸ ਵਿੱਚ ਬਹੁਤ ਹੀ ਨਿੱਗਰ ਅਤੇ ਜੁੜਵਾਂ ਰਿਸ਼ਤਾ ਹੈ। ਇਤਿਹਾਸਕ-ਸਮਾਜਿਕ ਅਮਲ ਦੇ ਵਰਤਾਰਿਆ ਦੇ ਵਿੱਚੋਂ ਦੀ ਹੁੰਦਿਆ ਜਦ ਪਿਛਾਂਹ ਵੱਲ ਲੰਬੀ ਝਾਤ ਮਾਰੀ ਜਾਂਦੀ ਹੈ ਤਾ ਕਿਰਤ ਅਤੇ ਮਨੁੱਖੀ ਸਰੀਰ ਦੀ ਬਣਤਰ ਸਬੰਧੀ ਕਾਫ਼ੀ ਭੁਲੇਖੇ ਦੂਰ ਹੋ ਜਾਂਦੇ ਹਨ। ਇਹ ਵੀ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਮਨੁੱਖੀ ਸਰੀਰ ਦਾ ਮੌਜੂਦਾ ਸਰੂਪ ਕਿਸੇ ਅਦਿੱਖ ਸ਼ਕਤੀ ਦੀ ਦੇਣ ਨਹੀਂ ਸਗੋਂ ਸਮਾਜਿਕ ਅਮਲ ਦੇ ਇਤਿਹਾਸਕ ਵਰਤਾਰੇ 'ਚੋਂ ਉਸਰਿਆ ਸਰੂਪ ਹੈ। ਇਸ ਸਬੰਧੀ ਡਾਰਵਿਨ ਦੀਆ ਖੋਜਾ ਵੀ ਭਰਵੇਂ ਸਬੂਤ ਵਜੋਂ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਪਦਾਰਥ ਸਬੰਧੀ ਦੋ ਸੰਸਾਰਿਕ ਸਮਝਾ ਦਾ ਮਾਮਲਾ ਵਿਚਾਰਨਯੋਗ ਹੈ। ਪਿਛਾਖੜੀ ਜਮਾਤ ਅਤੇ ਇਸ ਦੇ ਪਿਛਲੱਗ ਕਹਿੰਦੇ ਹਨ ਕਿ ਪ੍ਰਮਾਤਮਾ ਮਨੁੱਖ ਦਾ ਸਿਰਜਣਹਾਰ ਹੈ। ਉਹ ਇਸ ਗੱਲ ਤੋਂ ਇਨਕਾਰੀ ਹਨ ਕਿ ਮਨੁੱਖੀ ਸਰੀਰ ਧਰਤੀ ਵਿਚਲੇ ਪਦਾਰਥ ਦੇ ਲੰਬੇ ਵਿਕਾਸ ਦੀ ਨਿਰੰਤਰਤਾ ਦਾ ਵਰਤਾਰਾ ਹੈ। ਮਨੁੱਖੀ ਸਰੀਰ ਦੀ ਹੋਂਦ ਦੇ ਸੁਆਲ ਤੇ ਉਹ ਕਿਸਮਤਵਾਦ ਦੀ ਰਟ ਲਾਉਂਦੇ ਹਨ ਅਤੇ ਕਹਿੰਦੇ ਹਨ ਕਿ ਸਰੀਰ ਦੀ ਬਣਤਰ ਅਤੇ ਕਾਰਜ ਬਿਨਾ ਕਿਸੇ ਸਮਾਜਿਕ ਦਖਲਅੰਦਾਜ਼ੀ ਦੇ ਬਣਦੇ ਹਨ। ਇਸੇ ਕਰਕੇ ਯੋਗਤਾ ਅਤੇ ਗਿਆਨ ਦੇ ਸਵਾਲ ਤੇ ਉਹ ਇਹਨਾ ਨੂੰ ਜਮਾਂਦਰੂ ਬਖਸ਼ਿਸ਼ ਗਰਦਾਨਦੇ ਹਨ। ਉਹਨਾ ਅਨੁਸਾਰ ਬੁੱਧੀ ਜਮਾਂਦਰੂ ਹੈ ਭਾਵ ਜੀਨਜ਼ ਦੀ ਕਿਸਮ ਤੇ ਨਿਰਭਰ ਕਰਦੀ ਹੈ. ਯੋਗਤਾ ਵੰਸ਼ਕ ਹੈ ਭਾਵ ਕੁਝ ਫਿਰਕਿਆਂ ਅੰਦਰ ਇਸ ਦਾ ਵਧੇਰੇ ਹੋਣਾ ਵਿਰਾਸਤ ਕਰਕੇ ਹੈ। ਉਹ ਮਨੁੱਖਾਂ ਦੀ ਯੋਗਤਾ ਉਸਾਰਨ ਲਈ ਸਮਾਜਿਕ ਅਮਲ ਦੀ ਦਖਲਅੰਦਾਜ਼ੀ ਤੋਂ ਮੁਨਕਰ ਹਨ। ਉਹ ਇਸ ਤੱਥ ਤੇ ਅੱਖਾਂ ਮੀਟ ਲੈਂਦੇ ਹਨ ਕਿ ਸਮਾਜਿਕ ਅਮਲ ਦਾ ਯੋਗਤਾ ਨਿਰਧਾਰਿਤ ਕਰਨ ਲਈ ਅਹਿਮ ਅਤੇ ਫੈਸਲਾਕੁੰਨ ਰੋਲ ਹੈ। ਅਜਿਹੇ ਭਰਮ ਕਿ ਜਨਮ ਸਮੇਂ ਹੀ ਗਿਆਨ ਦੀ ਪ੍ਰਾਪਤੀ. ਬੋਲਾਂ ਸਿੱਖੀਆਂ ਸਿਖਾਈਆਂ ਸਮੇਤ ਹੀ ਜਨਮ ਲੈਣਾ ਆਦਿ ਭਰਮਾ ਨੂੰ ਦਾਨ ਵਿੰਦ ਕਨਫਿਊਸ਼ੀਅਸ ਅਤੇ ਲਾਓ-ਤਜ਼ੂ ਦੇ ਵਿਚਾਰਾਂ ਨੇ ਹੋਰ ਹਵਾ ਦਿੱਤੀ ਅਜਿਹਾ ਹੀ ਭਰਮ ਭਰਿਆ ਸੰਕਲਪ ਪੰਜਾਬੀਆਂ ਵਿੱਚ ਵੀ ਫੈਲਿਆ. ਜਿਸ ਤਰ੍ਹਾ ਸਿਰ ਵੱਡੇ ਸਰਦਾਰਾ ਦੇ। ਇਸ ਦਾ ਸਪਸ਼ਟ ਅਰਥ ਇਹ ਹੈ ਕਿ ਜਿਹੜੇ ਪਹਿਲਾ ਤੋਂ ਹੀ ਭਾਰੂ ਹਨ ਜਾ ਜਿੰਨ੍ਹਾ ਦਾ ਪਿਛਲੇ ਸਮਿਆਂ ਤੋਂ ਦਬਦਬਾ ਚੱਲਿਆ ਆਉਂਦਾ ਹੈ ਅਜਿਹੇ ਲੋਕਾਂ ਦੇ ਦਿਮਾਗ ਜਨਮ ਸਮੇਂ ਹੀ ਤਿੱਖੇ ਹੁੰਦੇ ਹਨ। ਮਨੁੱਖੀ ਸਰੀਰ ਬਾਰੇ ਸਮਕਾਲੀ ਗਿਆਨ ਨੇ ਅਜਿਹੇ ਤੱਥ ਸਾਹਮਣੇ ਲਿਆਂਦੇ ਹਨ ਜਿੰਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਅੱਖੋ ਪਰੋਖੇ ਨਹੀਂ ਕੀਤਾ ਜਾ ਸਕਦਾ ਹੈ ਅਤੇ ਅਧਿਆਤਮਵਾਦੀਆਂ ਪਾਸ ਇਹਨਾਂ ਦੇ ਜੁਆਬ ਵਿੱਚ ਕੋਈ ਦਲੀਲ ਨਹੀ ਹੈ। ਅਧਿਆਤਮਵਾਦੀ ਕੇਵਲ ਅਜਿਹੇ ਮੁੱਦਿਆਂ ਦੀ ਰਟ ਲਾਉਂਦੇ ਹਨ ਜੋ ਸਰੀਰ ਵਿਗਿਆਨੀਆਂ ਦੀ ਪਕੜ ਵਿੱਚ ਅਜੇ ਨਹੀਂ ਆਏ ਤੇ ਜਿੰਨ੍ਹਾਂ ਤੱਕ ਪੁੱਜਣ ਲਈ ਨਿਰੰਤਰ ਪੜਤਾਲਾਂ ਤੇ ਖੋਜਾਂ ਦਾ ਸਿਲਸਿਲਾ ਜਾਰੀ ਹੈ। ਅਧਿਆਤਮਵਾਦੀਆਂ ਨੇ ਆਪਣਾ ਮਾਨਸਿਕ ਤਵਾਜ਼ਨ ਗਵਾਉਂਦਿਆਂ ਅਜਿਹੇ ਸਰੀਰ ਵਿਗਿਆਨੀਆਂ ਨੂੰ ਸਖਤ ਸਜ਼ਾਵਾਂ ਵੀ ਦਿੱਤੀਆਂ ਜਿੰਨ੍ਹਾਂ ਨੇ ਅਧਿਆਤਮਵਾਦੀਆਂ ਦੇ ਕਲਪਿਤ ਸੰਕਲਪਾਂ ਤੇ ਭਰਵੀਆਂ ਸੱਟਾਂ ਮਾਰੀਆਂ।

ਮਨੁੱਖੀ ਸਰੀਰ ਦਾ ਵਿਕਾਸ ਇੱਕ ਸੈੱਲੀ ਜੀਵ ਤੋਂ ਸ਼ੁਰੂ ਹੋ ਕੇ ਕਰੋੜਾ ਸਾਲਾਂ ਦੀਆਂ ਇਤਿਹਾਸਕ ਤਬਦੀਲੀਆ ਵਿਚੋਂ ਗੁਜ਼ਰਦਾ ਅੱਜ ਦੀ ਸਟੇਜ ਤੱਕ ਪੁੱਜਿਆ ਹੈ। ਮੁਢਲੇ ਮਨੁੱਖ ਦਾ ਮਾਨਸਿਕ ਸਤਰ ਅੱਜ ਦੇ ਮਨੁੱਖ ਦੇ ਮਾਨਸਿਕ ਸਤਰ ਤੋਂ ਕਿਤੇ ਹੇਠਾਂ ਸੀ। ਲੋੜ ਅਨੁਸਾਰ ਬਦਲਦੀਆਂ ਹਾਲਤਾਂ ਅਤੇ ਕਿਰਤ ਨੇ ਇਸਦੀ ਸਮੁੱਚੀ ਸ਼ਕਲ ਵਿੱਚ ਲਗਾਤਾਰ ਤਬਦੀਲੀਆਂ ਲਿਆਂਦੀਆਂ ਪੁਰਾਣੇ ਮਨੁੱਖ ਦਾ ਆਹਾਰ ਕੇਵਲ ਜਾਨਵਰਾ ਦਾ ਮਾਸ ਸੀ ਪਰੰਤੂ ਅੱਜ ਦੇ ਮਨੁੱਖ ਦਾ ਆਹਾਰ ਕੇਵਲ ਮਾਸ ਹੀ ਨਹੀਂ ਸਗੋਂ ਅਨਾਜ ਅਤੇ ਬਨਸਪਤੀ ਨਾਲ ਸਬੰਧਤ ਹੋਰ ਅਨੇਕਾਂ ਪਦਾਰਥ ਹਨ। ਪੁਰਾਣੇ ਮਨੁੱਖ ਨੂੰ ਮਾਸ ਨੂੰ ਪਕਾਉਣ ਦਾ ਗਿਆਨ ਵੀ ਨਹੀ ਸੀ। ਉਸਨੂੰ ਮਾਸ ਦੀ ਤਲਾਸ਼ ਵਿੱਚ ਥਾਂ ਥਾਂ ਭਟਕਣਾ ਪੈਂਦਾ ਸੀ। ਮਾਨਸਿਕ ਵਿਕਾਸ ਮਨੁੱਖ ਦੀ ਕਿਰਤ ਅਤੇ ਮੁਸ਼ੱਕਤ ਅਨੁਸਾਰ ਇੱਕ ਪੜਾਅ ਤੋਂ ਦੂਜੇ ਪੜਾਅ ਵਿੱਚ ਦਾਖਲ ਹੁੰਦਿਆਂ ਅੱਜ ਦੇ ਮਾਨਸਿਕ ਸਤਰ ਤੱਕ ਅੱਪੜਿਆ ਹੈ।

ਮਨੁੱਖ ਦਾ ਮੁਢਲਾ ਪੜਾਅ ਪਸ਼ੂ ਅਵਸਥਾ ਸੀ। ਬਹੁਤ ਸਾਰੇ ਵਿਦਵਾਨਾ ਦੇ ਤਾ ਮੱਤ ਇਥੋ ਤੱਕ ਆਏ ਕਿ ਮਨੁੱਖ ਪਸ਼ੂਆਂ ਦੀ ਜਾਤੀ ਦਾ ਉੱਤਮ ਪਸ਼ੂ ਹੈ। ਡਾਰਵਿਨ ਜੀਵਾ ਦੀਆਂ ਵਿਗਿਆਨਕ ਪੜਤਾਲਾ ਦੁਆਰਾ ਇਸ ਸਿੱਟੇ ਤੇ ਅੱਪੜਿਆ ਕਿ ਮਨੁੱਖ ਦਾ ਵਿਕਾਸ ਬਾਂਦਰ ਜਾਤੀ ਦੇ ਜੀਵਾਂ ਦੀ ਇੱਕ ਖਾਸ ਕਿਸਮ ਤੋਂ ਹੋਇਆ। ਇਸ ਤੱਥ ਨੇ ਅਧਿਆਤਮਵਾਦੀਆਂ ਦੇ ਇਸ ਸੰਕਲਪ ਨੂੰ ਕਾਫ਼ੀ ਸੱਟ ਮਾਰੀ ਕਿ ਮਨੁੱਖ ਦੀ ਹੋਂਦ ਕਿਸੇ ਰੱਬੀ ਸ਼ਕਤੀ ਕਰਕੇ ਹੋਈ। ਇਸ ਸਮੱਸਿਆ ਨੂੰ ਪੂਰੀ ਤਰ੍ਹਾਂ ਜੀਵ ਵਿਗਿਆਨ ਦੀ ਕਸਵੱਟੀ ਤੇ ਤੋਲ ਕੇ ਸਮਝਾਉਣ ਵਿੱਚ ਡਾਰਵਿਨ ਭਾਵੇਂ ਅਸਫਲ ਰਿਹਾ ਪਰੰਤੂ ਏਂਗਲਜ਼ ਇਸ ਦੇ ਯੋਗ ਹੱਲ ਲਈ ਅੱਗੇ ਆਇਆ। ਉਸ ਨੇ ਇਸ ਨੂੰ ਸਮਝਾਉਣ ਲਈ ਵਿਰੋਧ ਵਿਕਾਸੀ ਅਤੇ ਇਤਿਹਾਸਕ ਪਦਾਰਥਵਾਦ ਦੇ ਸੰਕਲਪ ਨੂੰ ਬਹੁਤ ਹੀ



ਬਰੀਕੀ ਨਾਲ ਵਰਤਿਆ ਜਦ ਉਸਨੇ ਕਿਰਤ ਭਾਵ ਮੁਸ਼ੱਕਤ ਦੇ ਅਹਿਮ ਰੋਲ ਦੀ ਮਨੁੱਖੀ ਵਿਕਾਸ ਵਿੱਚ ਨਿਭਾਈ ਭੂਮਿਕਾ ਨੂੰ ਸਪਸ਼ਟ ਕੀਤਾ। ਮਨੁੱਖੀ ਸ਼ਕਲ ਵਿਚਲੀਆਂ ਇਤਿਹਾਸਕ ਤਬਦੀਲੀਆਂ ਦਾ ਮੂਲ ਕਾਰਨ ਸਮਾਜਿਕ ਅਮਲ ਅਤੇ ਕਿਰਤ ਹੈ। ਇਹ ਕਿਰਤ ਕਰਕੇ ਹੀ ਹੈ ਕਿ ਮਨੁੱਖ ਦੀ ਮੂਲ ਬਾਂਦਰ ਜਾਤੀ ਦੇ ਅਗਲੇ ਬਾਜੂ ਬਦਲਦੀਆ ਹਾਲਤਾ ਦੇ ਸੰਦਰਭ ਵਿੱਚ ਹੱਥਾਂ ਵਿੱਚ ਤਬਦੀਲ ਹੋ ਗਏ। ਪਹਿਲਾਂ ਕਿਰਤ ਅਤੇ ਫਿਰ ਮਗਰੋਂ ਆਵਾਜ਼ਾਂ ਨੂੰ ਸੰਕੇਤਕ ਭਾਸ਼ਾ ਵਜੋਂ ਵਰਤਣਾ ਜੁੜਦਾ ਗਿਆ। ਇਹ ਦੋ ਬਹੁਤ ਅਹਿਮ ਉਤੇਜਕ ਸਨ ਜਿੰਨ੍ਹਾਂ ਕਾਰਨ ਬਾਂਦਰ ਵਰਗੇ ਜੀਵ ਦਾ ਦਿਮਾਗ ਵੱਖ ਵੱਖ ਪੜਾਵਾਂ ਵਿੱਚੋਂ ਗੁਜ਼ਰਦਾ ਮਨੁੱਖੀ ਦਿਮਾਗ ਵਿੱਚ ਤਬਦੀਲ ਹੋਇਆ। ਦਿਮਾਗ ਦੀ ਸਮਰੱਥਾ ਜਾਣਨ ਲਈ ਇਸ ਦੇ ਆਕਾਰ ਅਤੇ ਭਾਰ ਨੂੰ ਮਾਪਣ ਦੇ ਯਤਨ ਹੁੰਦੇ ਰਹੇ। ਵਣਮਾਨਸ ਦੇ ਕਪਾਲ ਦਾ ਆਕਾਰ 350 ਤੋਂ 600 ਘਣ ਸੈਂਟੀਮੀਟਰ ਦੇ ਦਰਮਿਆਨ ਦੇਖਿਆ ਗਿਆ। ਜਦ ਕਿ ਆਧੁਨਿਕ ਮਨੁੱਖ ਦੇ ਕਪਾਲ ਦਾ ਆਕਾਰ 1400 ਘਣ ਸੈਂਟੀਮੀਟਰ ਦੇ ਲਗਭਗ ਸੀ। ਮਗਜ਼ ਦੀ ਅੰਦਰੂਨੀ ਬਣਤਰ ਵੀ ਸਮੇਂ ਦੇ ਨਾਲ ਨਾਲ ਅਤੇ ਗੁੰਝਲਦਾਰ ਗਤੀਵਿਧੀਆਂ ਦੇ ਵਰਤਾਰਿਆਂ ਵਿੱਚੋਂ ਗੁਜ਼ਰਨ ਕਾਰਨ ਹੋਰ ਵਧੇਰੇ ਗੁੰਝਲਦਾਰ ਬਣਦੀ ਗਈ। ਕਿਰਤ ਦੀਆਂ ਬਦਲੰਦੀਆਂ ਹਾਲਤਾਂ ਦਾ ਠੱਪਾ ਸਦਾ ਇਸ ਤੇ ਲਗਦਾ ਰਿਹਾ ਹੈ। ਮਨੁੱਖ ਦੀਆਂ ਹੱਥਾਂ ਦੀਆਂ ਗਤੀਵਿਧੀਆ ਪੈਰਾਂ ਦੀਆ ਗਤੀਵਿਧੀਆ ਨਾਲੋ ਵਧੇਰੇ ਗੁੰਝਲਦਾਰ ਹੋਣ ਕਾਰਨ ਉਹਨਾਂ ਨਾਲ ਸਬੰਧਿਤ ਦਿਮਾਗੀ ਹਿੱਸਿਆ ਦਾ ਭਾਰ ਵਧੇਰੇ ਹੈ। ਬਾਂਦਰਾ ਦੀਆ ਅੱਜ ਮਿਲਦੀਆ ਜਾਤੀਆਂ ਦੇ ਦਿਮਾਗਾਂ ਅੰਦਰ ਬੋਲਣ ਸਬੰਧੀ ਕੇਂਦਰਾ ਦੀ ਅਣਹੋਂਦ ਹੈ ਅਤੇ ਉਹਨਾਂ ਦੇ ਸੱਜੇ ਤੇ ਖੱਬੇ ਦਿਮਾਗੀ ਅਰਧ ਖੇਤਰ(Hemi-Spheres)ਲਗਭਗ ਮਿਲਦੇ ਜੁਲਦੇ ਹਨ। ਜਦੋਂ ਕਿ ਆਧੁਨਿਕ ਮਨੁੱਖ ਅੰਦਰ ਤੁਸੀ ਇਹਨਾਂ ਦੀ ਭਿੰਨਤਾ ਵੇਖੋਗੇ। ਸੱਜੇ ਹੱਥ ਦੀ ਵਧੇਰੇ ਵਰਤੋਂ ਕਰਨ ਵਾਲੇ ਮਨੁੱਖਾਂ ਦਾ ਖੱਬੇ ਪਾਸੇ ਦਾ ਦਿਮਾਗੀ ਅਰਧ-ਖੇਤਰ ਸੱਜੇ ਪਾਸੇ ਦੇ ਅਰਧ ਖੇਤਰ ਨਾਲੋਂ ਵਧੇਰੇ ਗੁੰਝਲਦਾਰ ਅਤੇ ਭਾਰੀ ਹੋਵੇਗਾ। ਇਸ ਤੱਥ ਨੂੰ ਸਪਸ਼ਟ ਕਰਨ ਲਈ ਦੱਸਣਾ ਜਰੂਰੀ ਸਮਝਿਆ ਜਾਂਦਾ ਹੈ ਕਿ ਸਰੀਰ ਦੇ ਸੱਜੇ ਪਾਸੇ ਦੇ ਅੰਗਾਂ ਅਤੇ ਗਤੀਵਿਧੀਆਂ ਦਾ ਕੰਟਰੋਲ ਦਿਮਾਗ ਦਾ ਖੱਬਾ ਅਰਧ ਖੇਤਰ ਕਰਦਾ ਹੈ ਅਤੇ ਖੱਬੇ ਪਾਸੇ ਦੀਆਂ ਗਤੀਵਿਧੀਆਂ ਨੂੰ ਦਿਮਾਗ ਦਾ ਸੱਜਾ ਅਰਧ ਖੇਤਰ ਕੰਟਰੋਲ ਕਰਦਾ ਹੈ। ਏਂਗਲਜ਼ ਨੇ ਦਿਮਾਗ ਦੇ ਇਹਨਾਂ ਦੋਹਾਂ ਅਰਧ ਖੇਤਰਾਂ ਵਿੱਚ ਭਿੰਨਤਾ ਦਾ ਕਾਰਨ ਕਿਰਤ ਨੂੰ ਹੀ ਲਿਆ ਜੋ ਤੱਥ ਅਤੇ ਦਲੀਲ ਤੇ ਪੂਰਾ ਉਤਰਦਾ ਹੈ।

ਜਨਮ ਸਮੇਂ ਮਨੁੱਖੀ ਸਰੀਰ ਵਿੱਚ ਪ੍ਰਾਪਤ ਬਣਤਰਾਂ ਨਾ-ਬਦਲਣਯੋਗ ਹਨ ਭਾਵ ਜਿੰਨੀ ਗਿਣਤੀ ਮਾਸਪੇਸ਼ੀਆਂ ਦੀ ਲੈਕੇ ਮਨੁੱਖ ਜਨਮ ਲੈਂਦਾ ਹੈ। ਮਰਨ ਤੱਕ ਉਹਨਾ ਦੀ ਗਿਣਤੀ ਨਹੀ ਬਦਲ ਸਕੇਗੀ। ਮਿਹਨਤ ਤੇ ਕਿਰਤ ਇਨ੍ਹਾਂ ਦੀ ਸਮਰੱਥਾ ਤੇ ਅਸਰ ਪਾਉਂਦੀਆਂ ਹਨ। ਜਿਸ ਮਾਸਪੇਸ਼ੀ ਦੀ ਹਰਕਤ ਵਧੇਰੇ ਹੋਵੇਗੀ ਉਸਦੀ ਸਮਰੱਥਾ ਵਿੱਚ ਵੀ ਉਸੇ ਤਰ੍ਹਾਂ ਅਨੁਪਾਤਕ ਵਾਧਾ ਸੰਭਵ ਹੈ। ਦਿਮਾਗੀ ਤੀਖਣਤਾ ਵਿੱਚ ਵਾਧਾ ਵੀ ਇਸੇ ਵਰਤਾਰੇ ਦੇ ਅਨੁਸਾਰੀ ਹੈ। ਭਾਵ ਦਿਮਾਗ ਦੀ ਉਚਿਤ ਅਤੇ ਯੋਗ ਵਰਤੋਂ ਇਸਦੀ ਕਾਰਜਸ਼ੀਲਤਾ ਅਤੇ ਸੋਚਣ ਸਮਰੱਥਾ ਵਿੱਚ ਵਾਧਾ ਕਰਦੇ ਹਨ। ਸੋ ਇਥੇ ਅਧਿਆਤਮਵਾਦੀਆ ਦੀ ਇਹ ਧਾਰਨਾ ਪੂਰੀ ਤਰ੍ਹਾਂ ਰੱਦ ਹੋ ਜਾਂਦੀ ਹੈ ਕਿ ਕੇਵਲ ਵੰਸ਼ਕ ਆਧਾਰ ਹੀ ਸਰੀਰਕ ਨਿਪੁੰਨਤਾ ਦਾ ਕਾਰਨ ਬਣਦਾ ਹੈ। ਠੀਕ ਦਿਸ਼ਾ ਵੱਲ ਸੇਧਤ ਕਿਰਤ ਅਤੇ ਇਸਦੀ ਲਗਾਤਾਰਤਾ ਕਮਜ਼ੋਰ ਨੂੰ ਤਕੜਾ ਅਤੇ ਤਕੜੇ ਨੂੰ ਹੋਰ ਤਾਕਤਵਰ ਬਣਾਉਣ ਵਿੱਚ ਸਾਹਾਈ ਹੁੰਦੀ ਹੈ। ਕਿਸ਼ੋਰ-ਅਵਸਥਾ ਦੇ ਯੁਵਕਾਂ ਲਈ ਇਸ ਸਿਧਾਂਤ ਦਾ ਹੋਰ ਵੀ ਮਹੱਤਵ ਹੈ। ਜਿੱਥੇ ਇਹ ਆਸ਼ਾਵਾਦ ਦੇ ਮਹੱਤਵ ਨੂੰ ਦਰਸਾਉਂਦਾ ਹੈ। ਉਥੇ ਯੁਵਕਾਂ ਅੰਦਰ ਕਿਰਤ ਦੇ ਮਹੱਤਵ ਨੂੰ ਵੀ ਸਪੱਸ਼ਟ ਕਰਦਾ ਹੈ। ਚੀਨੀ ਪ੍ਰਧਾਨ ਮਾਓ ਵਲੋਂ ਇਸ ਸਿਧਾਂਤ ਨੂੰ ਮਹੱਤਵ ਦਿੰਦਿਆਂ ਆਪਣੇ ਲੋਕਾਂ ਨੂੰ ਇਸਨੂੰ ਅਪਨਾਉਣ ਦੀ ਅਪੀਲ ਕੀਤੀ ਗਈ ਸੀ। ਉਹਨਾਂ ਅਨੁਸਾਰ "ਸਿਰੜੀ ਸਰੀਰ ਸੁਰੱਖਿਆ 'ਚੋਂ ਨਹੀਂ ਸੰਘਰਸ਼ 'ਚੋਂ ਉਭਰਦਾ ਹੈ।" ਉਹਨਾ ਦੇ ਵਿਚਾਰ ਨੂੰ ਮਹੱਤਵ ਦਿੰਦਿਆਂ ਚੀਨ ਵਿੱਚ ਸਰੀਰਕ ਸਿੱਖਿਆ ਵੱਲ ਉਚੇਚਾ ਧਿਆਨ ਦਿੱਤਾ ਗਿਆ ਜਿਸ ਸਦਕਾ ਚੀਨੀ ਲੋਕਾਂ ਦੇ ਸਿਹਤ ਪੱਧਰ ਵਿੱਚ ਕਾਫੀ ਸੁਧਾਰ ਆਇਆ।

ਕਿਸੇ ਵਿਅਕਤੀ ਦਾ ਗਿਆਨ ਅਤੇ ਯੋਗਤਾ ਉਸਦੇ ਰੁਤਬੇ ਤੋਂ ਨਹੀਂ ਸਗੋਂ ਉਸਦੇ ਸਮਾਜਿਕ ਤਜਰਬੇ 'ਚੋਂ ਹੀ ਨਿਸ਼ਚਿਤ ਕੀਤੇ ਜਾ ਸਕਦੇ ਹਨ। ਠੀਕ ਵਿਚਾਰ ਕਿੱਥੋਂ ਆਉਂਦਾ ਹੈ? ਕੀ ਇਸਨੂੰ ਸਵਰਗ 'ਚੋਂ ਤੋੜਿਆ ਜਾਂਦਾ ਹੈ? ਨਹੀ। ਇੱਕ ਵਿਅਕਤੀ ਦਾ ਠੀਕ ਵਿਚਾਰ ਉਸਦੇ ਤਜਰਬੇ ਦੀ ਉਪਜ ਹੈ ਭਾਵ ਉਸਦਾ ਤਿੰਨ ਕਿਸਮ ਦੀਆਂ ਕੁਠਾਲੀਆਂ ਵਿੱਚੋਂ ਗੁਜ਼ਰਨਾ-ਪੈਦਾਵਾਰ, ਜਮਾਤੀ ਸੰਘਰਸ਼ ਅਤੇ ਵਿਗਿਆਨਿਕ ਪੜਤਾਲ। ਮਨੁੱਖੀ ਗਿਆਨ ਦਾ ਇਤਿਹਾਸ ਜਿਸ ਨਾਲ ਵਿਗਿਆਨ ਦੀ ਹਰੇਕ ਸ਼ਾਖਾ ਦਾ ਇਤਿਹਾਸ ਜੁੜਿਆ ਹੈ ਹਮੇਸ਼ਾ ਹੀ ਸੱਚ ਦੀ ਪ੍ਰੋੜਤਾ ਕਰਦਾ ਹੈ। ਸਮਾਜਿਕ ਅਣਗਹਿਲੀ ਦਾ ਸ਼ਿਕਾਰ ਬੱਚਿਆ, ਜਿੰਨ੍ਹਾਂ ਦੀਆਂ ਗਿਆਨ ਇੰਦਰੀਆਂ ਵਿੱਚ ਕੁਝ ਖਾਸ ਘਾਟਾ ਸਨ, ਤੇ ਆਧਾਰਤ ਖੋਜਾਂ ਦਰਸਾਉਂਦੀਆਂ ਹਨ ਕਿ ਗਿਆਨ ਦਾ ਵਿਕਾਸ ਅਤੇ ਯੋਗਤਾ ਸਮਾਜਿਕ ਅਮਲ ਦਾ ਸਿੱਟਾ ਹੁੰਦੇ ਹਨ। ਜਿੰਨਾਂ ਕੋਈ ਸਮਾਜਿਕ ਅਮਲ ਤੋਂ ਅਲਹਿਦਗੀ ਅਖਤਿਆਰ ਕਰਦਾ ਹੈ ਉਸਦਾ ਮਾਨਸਿਕ ਵਿਕਾਸ ਉਸੇ ਅਨੁਸਾਰ ਪਛੜ ਜਾਂਦਾ ਹੈ। ਇਸਦਾ ਅਰਥ ਇਹੋ ਹੈ ਕਿ ਜਨਮ ਤੋਂ ਹੀ ਸੱਭੇ ਕਲਾਂ ਸੰਪੰਨ ਹੋਣ ਦਾ ਭਰਮ ਨਿਰਾ ਧੋਖਾ ਹੈ। ਬੁੱਧੀ ਦਾ ਜਮਾਂਦਰੂ ਹੋਣਾ ਨਿਰਪੱਖ ਵਿਚਾਰ ਨਹੀ ਹੈ। ਵਿਹਲੜ, ਨਿਖੱਟੂ, ਲੁੱਟ ਦੇ ਮਾਲ ਤੇ ਪਲਣ ਵਾਲੇ 'ਪੈਰਾਸਾਈਟ' ਆਪਣੀ ਸਮਾਜਿਕ ਅਮਲ ਤੋਂ ਅਲਹਿਦਗੀ ਕਾਰਨ ਮਾਨਸਿਕ ਪਛੜੇਵੇਂ ਦਾ ਸ਼ਿਕਾਰ ਬਣਨਗੇ ਅਤੇ ਉਹਨਾ ਦਾ ਜੜ੍ਹੋਂ ਪੁੱਟੇ ਜਾਣਾ ਯਕੀਨੀ ਹੈ। ਬੇਸ਼ੱਕ ਉਹਨਾਂ

ਪਾਸ ਪਦਾਰਥਕ ਬਹੁਲਤਾ ਹੁੰਦੀ ਹੈ। ਜਦੋਂ ਕਿ ਸਮਾਜਿਕ ਸੰਘਰਸ਼ ਦੀ ਉਪਜ ਮਨੁੱਖੀ ਸਰੀਰ ਆਪਣੇ ਵਿਕਾਸ ਨੂੰ ਨਿਰੰਤਰ ਜਾਰੀ ਰੱਖੇਗਾ। ਵਿਰੋਧ ਵਿਕਾਸੀ ਪਦਾਰਥਵਾਦ ਅਤੇ ਅਧਿਆਤਮਵਾਦੀ ਆਦਰਸ਼ਵਾਦ ਵਿਚਕਾਰ ਸੰਘਰਸ਼ ਜਾਰੀ ਰਹੇਗਾ। ਅੰਧਵਿਸ਼ਵਾਸ਼ੀ ਸੰਕਲਪਾਂ ਖਿਲਾਫ਼ ਯਥਾਰਥਵਾਦੀ ਅਮਲਾਂ ਦਾ ਸੰਘਰਸ਼ ਸਚਿਆਈਆ ਨੂੰ ਸਦਾ ਨਿਖੇਰਦਾ ਰਹੇਗਾ। ਅਧਿਆਤਮਵਾਦ ਉੱਪਰ ਤਰਕਸ਼ੀਲਤਾ ਦੀ ਜਿੱਤ ਯਕੀਨੀ ਹੈ। ਅਸੀ ਸਮਝਦੇ ਹਾਂ ਕਿ ਅਧਿਆਤਮਵਾਦ ਬਦਲਦੀਆਂ ਹਾਲਤਾਂ ਦੇ ਅਨੁਸਾਰੀ ਆਪਣੇ ਰੂਪ ਬਦਲਦਾ ਆਇਆ ਹੈ ਅਤੇ ਬਦਲਦਾ ਵੀ ਰਹੇਗਾ। ਪਰੰਤੂ ਨਵੀਆਂ ਖੋਜਾਂ ਅਤੇ ਪੜਤਾਲਾਂ ਇਸਦਾ ਪਰਦਾਫਾਸ਼ ਕਰਦੀਆਂ ਰਹਿਣਗੀਆਂ। ਇਹ ਸੰਘਰਸ਼ ਓਦੋਂ ਤੱਕ ਚਲਦਾ ਰਹੇਗਾ ਜਦੋਂ ਤੱਕ ਅਧਿਆਤਮਵਾਦ ਜੜੋਂ ਉਖਾੜ ਨਹੀ ਦਿੱਤਾ ਜਾਂਦਾ। ਭਾਵੇਂ ਤਰਕਸ਼ੀਲਤਾ ਅਤੇ ਵਿਗਿਆਨਿਕ ਪਹੁੰਚ ਅਧਿਆਤਮਵਾਦ ਦੇ ਸਿੰਗ ਝਾੜਨ ਲਈ ਸਫ਼ਲ ਨਹੀਂ ਹੋ ਸਕੀ ਜਾਂ ਇਸਨੂੰ ਅਜੇ ਲੰਬੇ ਸੰਘਰਸ਼ ਵਿੱਚੋਂ ਗੁਜ਼ਰਨਾ ਪੈਣਾ ਹੈ, ਅਧਿਆਤਮਵਾਦ ਦੀਆਂ ਭੇਸ ਬਦਲੀਆਂ ਅਜੇ ਲੋਕਾਂ ਨੂੰ ਗੁੰਮਰਾਹ ਕਰਦੀਆਂ ਰਹਿਣਗੀਆਂ ਪਰੰਤੂ ਵਿਗਿਆਨ ਦਾ ਪਸਾਰਾ ਇਸ ਅੰਧੇਰੇ ਸੰਸਾਰ ਦਾ ਖਾਤਮਾ ਅਟੱਲ ਕਰੇਗਾ।

*ਗੱਲਾਂ 'ਚੋਂ ਗੱਲ*

## ਪੀਰਾਂ ਨੂੰ ਦੇਸ ਨਿਕਾਲਾ

*ਅਰਸ਼ਦੀਪ ਮਹਿਰਾਜ*

ਮੇਰੇ ਪਾਪਾ ਜੀ ਦੇ ਮਾਸੀ ਜੀ ਦੱਸਿਆ ਕਰਦੇ ਹਨ ਕਿ ਜਦ ਮੈਂ ਸਹੁਰੇ ਘਰ ਨਵੀਂ ਨਵੀਂ ਵਿਆਹੀ ਆਈ ਸੀ ਤਾਂ ਮੇਰੇ ਸਹੁਰੇ ਪੀਰਾਂ ਨੂੰ ਮੰਨਿਆ ਕਰਦੇ ਸਨ। ਮੇਰੀ ਸੱਸ ਮੈਥੋਂ ਵੀ ਪੀਰਾਂ ਦੀ ਮੰਨਤਾ ਕਰਵਾਉਂਦੀ ਹੁੰਦੀ ਸੀ ਪਰ ਜਦ ਮੇਰੀ ਸੱਸ ਮਰ ਗਈ ਤਾਂ ਘਰ ਦੇ ਸਾਰੇ ਕੰਮਾਂ-ਕਾਰਾਂ ਦਾ ਬੋਝ ਮੇਰੇ ਸਿਰ ਤੇ ਆ ਪਿਆ। ਮੈਥੋਂ ਸਾਰਾ ਦਿਨ ਕੰਮ ਹੀ ਨਾ ਮੁਕਦਾ ਤੇ ਆਹ ਪੀਰਾਂ ਦੀ ਮੰਨਤ ਮੈਨੂੰ ਹੋਰ ਵੀ ਬੋਝ ਜਾਪਣ ਲੱਗ ਪਈ ਤਾਂ ਮੈਂ ਇੱਕ ਦਿਨ ਸੋਚਿਆ ਵਈ ਆਹ ਪੀਰ (ਲਾਲਾਂਵਾਲਾ, ਮਲੇਰਕੋਟਲੇ ਵਾਲਾ, ਖੇਤਪਾਲ) ਤਾਂ ਮੁਸਲਮਾਨਾਂ ਦੇ ਪੀਰ ਨੇ, ਇਹ ਵੀ ਤਾਂ ਵੰਡ ਹੋਣ ਤੋਂ ਬਾਦ ਓਧਰ (ਪਾਕਿਸਤਾਨ) ਚਲੇ ਗਏ ਹੋਣੇ ਐ। ਇਨ੍ਹਾਂ ਨੇ ਕੀ ਕਰਨਾ ਇਕੱਲਿਆਂ ਨੇ ਏਧਰ। ਤਾਂ ਮੈਂ ਇਹ ਸੋਚ ਕੇ ਪੀਰਾਂ ਦੀ ਮੰਨਤ ਕਰਨੀ ਛੱਡ ਤੀ। ਓਦੋਂ ਤੋਂ ਲੈ ਕੇ ਅੱਜ ਤੱਕ ਕਿਸੇ ਨੇ ਵੀ ਘਰ 'ਚ ਪੀਰਾਂ-ਫਕੀਰਾਂ ਨੂੰ ਨਹੀ ਧਿਆਇਆ।

*ਬਾਲ ਗੀਤ :-*

## ਅਮਨ ਦਾ ਗੀਤ

*ਅਵਤਾਰ ਉੜਾਪੁੜ, ਗੁਜਰਾਤ*

ਅਮਨ ਪਿਆਰਾ ਬੱਚਾ ਹੈ।
ਬੜਾ ਹੀ ਸੁੱਚਾ ਸੱਚਾ ਹੈ।
ਸਭ ਨੂੰ ਕਰਦਾ ਪਿਆਰ ਬੜਾ,
ਹੈ ਯਾਰਾਂ ਦਾ ਯਾਰ ਬੜਾ।
ਹੱਸ ਹੱਸ ਗੱਲਾਂ ਕਰਦਾ ਹੈ,
ਨਾ ਕਿਸੇ ਨਾਲ ਲੜਦਾ ਹੈ।
ਸਭ ਦਾ ਕਹਿਣਾ ਮੰਨਦਾ ਹੈ,
ਚੀਜ ਨਾ ਕੋਈ ਭੰਨਦਾ ਹੈ।
ਜਿੰਦ ਵੀ ਕਦੇ ਅਮਨ ਨਾ ਕਰਦਾ,
ਭੂਤਾਂ ਕੋਲੋਂ ਮੂਲ ਨਾ ਡਰਦਾ।
ਕੋਈ ਵੀ ਭੂਤ ਨਾ ਹੁੰਦੇ ਕਹਿੰਦਾ,
ਮੈਂ ਭੂਤਾਂ ਨੂੰ ਲੱਭਦਾ ਰਹਿੰਦਾ।
ਇਹ ਤਾਂ ਮਨ ਦਾ ਵਹਿਮ ਹੈ ਹੁੰਦਾ,
ਐਵੇਂ ਡਰ ਤੇ ਸਹਿਮ ਹੈ ਹੁੰਦਾ।
ਭੂਤ ਤੋਂ ਕਦੇ ਨਾ ਡਰਿਓ ਬੱਚਿਓ,
ਗਲੋਂ ਭੂਤ ਨੂੰ ਫੜਿਓ ਬੱਚਿਓ।
ਚਾਨਣ ਦੇ ਵਣਜਾਰੇ ਬਣ ਕੇ,
ਦੂਰ ਹਨੇਰਾ ਕਰਿਓ ਬੱਚਿਓ।
ਬੰਦੇ ਈ ਬਈਓ ਭੂਤ ਨੇ ਹੁੰਦੇ,
ਛਿੱਤਰ ਖਾ ਕੇ ਸੂਤ ਨੇ ਹੁੰਦੇ।
ਤੱਥ ਅਧਾਰਤ ਜੀਵਨ ਸੱਚਾ,
ਲਾਈ ਲੱਗ [illegible] ਊਤ ਨੇ ਹੁੰਦੇ।
ਅਮਨ ਪੁਕਾਰੇ ਆਓ ਬੱਚਿਓ,
ਭਰਮ ਭੇਤ ਨੂੰ ਢਾਓ ਬੱਚਿਓ।
ਮਿਲ ਕੇ ਹੱਸੋ ਗਾਓ ਬੱਚਿਓ,
ਜੱਗ ਨੂੰ ਸੁਰਗ ਬਣਾਓ ਬੱਚਿਓ।

ਸੁਸਾਇਟੀ ਦੇ ਦਫ਼ਤਰ ਵੱਲੋਂ ਚੰਦਾ ਭੇਜਣ ਵਾਲੇ ਹਰ ਪਾਠਕ ਨੂੰ ਬਕਾਇਦਾ ਪਰਚਾ ਜਾਰੀ ਕੀਤਾ ਜਾਂਦਾ ਹੈ ਪਰ ਕਈ ਵਾਰ ਡਾਕ ਵਿਭਾਗ ਦੀ ਅਣਗਹਿਲੀ ਕਾਰਨ ਪਾਠਕ ਤੱਕ ਨਾ ਅੱਪੜਨ ਦੀਆਂ ਸ਼ਿਕਾਇਤਾਂ ਆਉਂਦੀਆਂ ਹਨ। ਜੇ ਕਿਸੇ ਪਾਠਕ ਨੂੰ ਛਪਣ ਮਹੀਨੇ ਦੀ 15 ਤਰੀਕ ਤੱਕ 'ਤਰਕਸ਼ੀਲ' ਨਹੀ ਮਿਲਦਾ ਤਾਂ ਉਹ ਪ੍ਰਬੰਧਕ ਨਾਲ ਸੰਪਰਕ ਕਰੇ, ਤਾਂ ਜੋ ਪਰਚਾ ਦੁਬਾਰਾ ਭੇਜਿਆ ਜਾ ਸਕੇ।



## ਮਸ਼ੀਨ, ਰੱਬ ਅਤੇ ਭਾਰਤੀ

*ਜਗਤਾਰ ਸਹੋਤਾ ਯੂ. ਕੇ.*

ਟੈਕਨਾਲੋਜੀ ਦੀ ਵਰਤੋਂ ਵਧਣ ਨਾਲ ਕਾਰਾਂ, ਬੱਸਾਂ, ਮੋਟਰ ਸਾਈਕਲ ਅਤੇ ਜਹਾਜ ਦੁਨੀਆਂ ਦੇ ਤਕਰੀਬਨ ਹਰ ਹਿੱਸੇ ਵਿੱਚ ਮਿਲਦੇ ਹਨ। ਮੈਂ ਯੂਰਪ ਦੇ ਬਹੁਤ ਸਾਰੇ ਦੇਸ਼ਾਂ ਵਿੱਚ ਗਿਆ ਅਤੇ ਉਥੋਂ ਦੀਆਂ ਟੈਕਸੀਆਂ, ਬੱਸਾਂ ਆਦਿ ਦੀ ਵਰਤੋਂ ਕੀਤੀ ਪਰ ਮੈਨੂੰ ਇੱਕ ਵੀ ਬੱਸ ਜਾਂ ਟੈਕਸੀ ਵਿੱਚ ਰੱਬ ਦਾ ਨਾਮ ਲਿਖਿਆ ਨਹੀਂ ਮਿਲਿਆ। ਪਰ ਜਦ ਭਾਰਤ ਵਿੱਚ ਆਇਆ ਤਾਂ ਹਰ ਟੈਕਸੀ, ਟੈਂਪੂ ਅਤੇ ਬੱਸ ਵਿੱਚ ਜੈ ਮਾਤਾ ਦੀ, ਸਤਿਗੁਰ ਤੇਰੀ ਓਟ ਆਦਿ ਬੇਸ਼ੁਮਾਰ ਧਾਰਮਿਕ ਨਾਹਰੇ ਲਿਖੇ ਹੋਏ ਮਿਲੇ। ਮੈਂ ਇਹ ਸਮਝ ਨਹੀਂ ਸਕਿਆ ਕਿ ਇਹ ਕਿਉਂ ਇਸ ਤਰ੍ਹਾਂ ਹੈ ? ਫਿਰ ਮੇਰੇ ਦਿਮਾਗ ਵਿੱਚ ਇਹ ਖਿਆਲ ਆਇਆ ਕਿ ਭਾਰਤੀ ਲੋਕ ਜੋ ਵੀ ਮਾੜਾ ਕੰਮ ਕਰਦੇ ਹਨ ਜਾਂ ਠੀਕ ਕੰਮ ਨਹੀ ਕਰ ਸਕਦੇ ਤਦ ਉਹ ਅਣਜਾਣੇ ਧ ਕੇ ਆਪਣੇ ਕੰਮਾਂ ਦੇ ਨਤੀਜਿਆਂ ਨੂੰ ਵੀ ਰੱਬ ਤੇ ਮੜ੍ਹ ਦਿੰਦੇ ਹਨ। ਕਾਰਾਂ ਜਾਂ ਬੱਸਾਂ ਰੱਬ ਨੇ ਤਾਂ ਬਣਾਈਆਂ ਨਹੀਂ ਫਿਰ ਉਸ ਦਾ ਨਾਮ ਕਿਉਂ ਇਨ੍ਹਾਂ ਤੇ ਜੜ ਦਿੱਤਾ ਜਾਂਦਾ ਹੈ? ਜੇ ਨਾਮ ਲਿਖਣਾ ਹੈ ਤਾਂ ਉਸ ਮਕੈਨਿਕ ਦਾ ਲਿਖਣਾ ਚਾਹੀਦਾ ਹੈ ਜਿਸ ਨੇ ਉਸ ਨੂੰ ਬਣਾਇਆ ਹੈ ਜਾਂ ਰੱਬ ਦਾ ਨਾਮ ਇਸ ਕਰਕੇ ਲਿਖਦੇ ਹਨ ਕਿ ਉਨ੍ਹਾਂ ਨੂੰ ਆਪਣੀ ਡਰਾਈਵਿੰਗ ਤੇ ਭਰੋਸਾ ਨਹੀ ਅਤੇ ਆਸ ਕਰਦੇ ਹਨ ਕਿ ਰੱਬ ਉਨ੍ਹਾਂ ਦੀ ਥਾਂ ਚੰਗੀ ਡਰਾਈਵਿੰਗ ਕਰੇਗਾ। ਪਿਛਲੇ ਮਹੀਨੇ ਦੀ ਗੱਲ ਹੈ ਕਿ ਇਥੋਂ ਦੀਆਂ ਅਖਬਾਰਾਂ ਨੇ ਵੀ ਬਹੁਤ ਇੱਕ ਇਸ ਤਰ੍ਹਾਂ ਦੀ ਮਖੌਲੀ ਖਬਰ ਛਾਪੀ ਸੀ। ਉਹ ਇਹ ਕਿ ਇਟਲੀ ਦੇ ਬੰਦੇ ਨੂੰ ਐਕਸੀਡੈਂਟ ਕਰਨ ਤੇ ਕਚਹਿਰੀ ਵਿੱਚ ਲਿਆਂਦਾ ਗਿਆ। ਭਾਰਤ ਵਾਂਗ ਇਟਲੀ ਦੇ ਕੁਝ ਇਲਾਕੇ ਯੂਰਪ ਦੇ ਦੇਸਾਂ ਨਾਲੋਂ ਬਹੁਤ ਪਿੱਛੇ ਹਨ। ਇਸ ਇਟਲੀ ਦੇ ਬੰਦੇ ਨੇ ਕਾਰ ਇੱਕ ਕੰਧ ਵਿੱਚ ਮਾਰੀ ਸੀ। ਕਚਹਿਰੀ ਵਿੱਚ ਉਸ ਤੋਂ ਜਦ ਐਕਸੀਡੈਂਟ ਦਾ ਕਾਰਨ ਪੁੱਛਿਆ ਤਦ ਉਸ ਨੇ ਕਿਹਾ ਕਿ ਮੈਂ ਕਾਰ ਚਲਾਉਂਦੇ ਸਮੇਂ ਕਾਰ ਦੇ ਸਟੇਰਿੰਗ ਵੀਲ੍ਹ ਤੋਂ ਜਾਣ ਕੇ ਹੱਥ ਚੁੱਕੇ ਸਨ ਅਤੇ ਮੈਂ ਰੱਬ ਨੂੰ ਆਖਿਆ ਸੀ ਕਿ ਉਹ ਕਾਰ ਚਲਾਵੇ ਪਰ ਜੇ ਰੱਬ ਨੂੰ ਕਾਰ ਚਲਾਉਣੀ ਨਹੀਂ ਆਉਂਦੀ ਤਾਂ ਸਜ਼ਾ ਮੈਨੂੰ ਕਿਉਂ ਦਿੰਦੇ ਹੋ ? ਜਵਾਬ ਵਿੱਚ ਕਈਆਂ ਨੇ ਆਖਿਆ ਕਿ ਜਦ ਰੱਬ ਪੈਦਾ ਹੋਇਆ ਸੀ ਉਦੋਂ ਤਾਂ ਕਾਰਾਂ ਹੁੰਦੀਆਂ ਹੀ ਹਨ ਨਹੀਂ ਸਨ ਤਦ ਉਸ ਨੂੰ ਕਾਰ ਚਲਾਉਣੀ ਕਿੱਦਾਂ ਆਉਂਦੀ ? ਸ਼ਾਇਦ ਭਾਰਤ ਦੇ ਡਰਾਈਵਰ ਵੀ ਇਟਲੀ ਦੇ ਬੰਦੇ ਵਾਂਗ ਹੀ ਰੱਬ ਤੇ ਆਸਰਾ ਕਰਦੇ ਹੋਣ। ਇਹ ਵੀ ਹੋ ਸਕਦਾ ਹੈ ਕਿ ਭਾਰਤ ਦੇ ਡਰਾਈਵਰ ਐਕਸੀਡੈਂਟਾਂ ਨੂੰ ਰੋਕਣ ਲਈ ਵਿਚਾਰੇ ਰੱਬ ਨੂੰ ਹੀ ਕੁਝ ਕਰਨ ਲਈ ਆਖਦੇ ਹੋਣ। ਆਮ ਤੌਰ ਤੇ ਐਕਸੀਡੈਂਟ ਰੋਕਣ ਲਈ ਤਿੰਨ ਚੀਜ਼ਾਂ ਦਾ ਹੋਣਾ ਬਹੁਤ ਜਰੂਰੀ ਹੈ – ਇੱਕ ਚੰਗੀ ਡਰਾਈਵਿੰਗ, ਦੋ ਚੰਗੀਆਂ ਬਰੇਕਾਂ ਅਤੇ ਤਿੰਨ ਕਾਰ ਦੀ ਚੰਗੀ ਦੇਖਭਾਲ। ਮੈਨੂੰ ਇਹ ਸਮਝ ਨਹੀ ਆਉਂਦੀ ਕਿ ਰੱਬ ਇਹ ਤਿੰਨ ਕੰਮ ਕਿਸ ਤਰ੍ਹਾਂ ਕਰ ਸਕਦਾ ਹੈ। ਹਾਂ, ਇੱਕ ਥਾਂ ਮੈਂ ਦੇਖਿਆ ਕਿ ਭਾਰਤੀ ਲੋਕ ਰੱਬ ਤੋਂ ਫਾਇਦਾ ਲੈ ਗਏ। ਮੈਂ ਕੁੱਲੂ ਨੂੰ ਬੱਸ ਤੇ ਜਾ ਰਿਹਾ ਸੀ, ਰਸਤੇ ਵਿੱਚ ਇੱਕ ਮੋੜ ਤੇ ਮਾਤਾ ਦਾ ਮੰਦਰ ਸੀ। ਬੱਸ ਕੰਡਕਟਰ ਅਤੇ ਡਰਾਈਵਰ ਨੇ ਬੱਸ ਖੜ੍ਹੀ ਕੀਤੀ, ਮੰਦਰ ਜਾ ਕੇ ਮੱਥਾ ਟੇਕਿਆ, ਪੁਜਾਰੀ ਤੋਂ ਪ੍ਰਸ਼ਾਦ ਲਿਆ ਅਤੇ ਆ ਕੇ ਬੱਸ ਚਲਾ ਲਈ। ਗੱਲ ਕੁਝ ਸਮਝ ਵਿੱਚ ਲੱਗੀ ਜੇਕਰ ਬੱਸ ਤੇਜੀ ਨਾਲ ਉਥੋਂ ਮੁੜਦੀ ਤਾਂ ਐਕਸੀਡੈਂਟ ਦਾ ਖਤਰਾ ਸੀ। ਉਨ੍ਹਾਂ ਦੇ ਇਸ ਤਰ੍ਹਾਂ ਕਰਨ ਨਾਲ ਉਸ ਮੋੜ ਤੋਂ ਬੱਸ ਹੌਲੀ ਕਰਕੇ ਲੰਘੀ। ਇਹ ਦੂਸਰੀ ਗੱਲ ਹੈ ਕਿ ਮੱਥਾ ਟੇਕਣ ਲਈ ਮੰਦਰ ਵਿੱਚ ਕਾਰਾਂ ਅਤੇ ਬੱਸਾਂ ਦੀ ਇਸ ਤਰ੍ਹਾਂ ਦੀ ਭੈੜੀ ਪਾਰਕਿੰਗ ਸੀ ਕਿ ਬੱਸ ਉਸ ਥਾਂ ਰਾਹੀਂ ਮਸੀ ਲੰਘੀ। ਮੈਂ ਸੋਚ ਕੇ ਨਤੀਜੇ ਤੇ ਪੁੱਜਿਆ ਕਿ ਭਾਰਤੀ ਡਰਾਈਵਰਾਂ ਨੂੰ ਇੱਕ ਤਾਂ ਆਪਣੇ ਆਪ ਤੇ ਭਰੋਸਾ ਨਹੀ, ਦੂਸਰਾ ਉਹ ਕਾਰਾਂ ਟੈਂਪੂਆਂ, ਬੱਸ ਆਦਿ ਦੀ ਦੇਖਭਾਲ ਨਾ ਕਰਨ ਕਰਕੇ ਪੈਸੇ ਦੇ ਦੁੱਖਾਂ ਜਾਂ ਲਾਲਚ ਕਰਕੇ ਉਹ ਅੱਖਾਂ ਮੀਟ ਕੇ ਰੱਬ ਦੇ ਸਿਰ ਹੀ ਸਾਰੀ ਜੁੰਮੇਵਾਰੀ ਮੜ੍ਹ ਦਿੰਦੇ ਹਨ।

ਟੈਕਨਾਲੋਜੀ ਨਾਲ ਪੰਜਾਬ ਦੇ ਪਿੰਡਾਂ ਵਿੱਚ ਵੀ ਬਹੁਤ ਮਸ਼ੀਨਰੀ ਆ ਚੁੱਕੀ ਹੈ। ਜਦ ਵੀ ਕੋਈ ਜੱਟ ਨਵਾਂ ਟਰੈਕਟਰ ਲੈਂਦਾ ਹੈ ਤਾਂ ਵਾਹਿਗੁਰੂ ਦੇ ਨਾਹਰੇ ਲਿਖਾ ਕੇ, ਸਭ ਤੋਂ ਪਹਿਲਾਂ ਆਪਣਾ ਟੱਬਰ ਤੇ ਗੁਆਂਢੀਆਂ ਦਾ ਟੱਬਰ ਟਰੈਕਟਰ ਵਿੱਚ ਭਰ ਕੇ ਕਿਸੇ ਗੁਰਦੁਆਰੇ ਜਾ ਕੇ ਮੱਥਾ ਟਿਕਾਉਂਦਾ ਹੈ। ਜਿਵੇਂ ਕਿ ਵਾਹਿਗੁਰੂ ਅਤੇ ਗੁਰਦੁਆਰਾ ਉਸ ਦੀ ਇੱਕ ਇਨਸ਼ੋਰੈਂਸ ਕੰਪਨੀ ਹੋਵੇ। ਜਦ ਮੈਂ ਯੂਰਪ ਨਾਲ ਮੁਕਾਬਲਾ ਕਰਦਾ ਹਾਂ ਤਾਂ ਇਹ ਬੜੀ ਵੱਖਰੀ ਚੀਜ ਲਗਦੀ ਹੈ। ਯੂਰਪ ਵਿੱਚ ਵੀ ਕਿਸਾਨ ਮਸ਼ੀਨਰੀ ਵਰਤਦੇ ਹਨ ਪਰ ਉਹ ਰੱਬ ਨੂੰ ਇਤਨਾ ਬੇਵਕੂਫ਼ ਨਹੀਂ ਸਮਝਦੇ ਕਿ ਉਸਨੂੰ ਮੱਥੇ ਟੇਕਣ ਨਾਲ ਮਸ਼ੀਨਰੀ ਤੇ ਕੋਈ ਅਸਰ ਪਵੇਗਾ। ਅੱਜ ਪੰਜਾਬ ਵਿੱਚ ਮਸ਼ੀਨਰੀ ਨਾਲ ਬਹੁਤ ਐਕਸੀਡੈਂਟ ਹੋ ਰਹੇ ਹਨ। ਇਨ੍ਹਾਂ ਦਾ ਕਾਰਨ ਮਸ਼ੀਨਰੀ ਦੀ ਗਲਤ

ਵਰਤੋਂ ਹੈ। ਯੂਰਪ ਵਿੱਚ ਜਿਉਂ ਹੀ ਟੈਕਨਾਲੋਜੀ ਵਧੀ ਉਸ ਦੇ ਨਾਲ ਹੀ ਮਸ਼ੀਨਰੀ ਦੀ ਵਰਤੋਂ ਕਰਨ ਦੇ ਤਰੀਕਿਆਂ ਤੇ ਕਾਨੂੰਨਾਂ ਦੀ ਗਿਣਤੀ ਵਧੀ। ਜਿਵੇਂ ਬੱਸਾਂ ਅਤੇ ਟਰੱਕਾਂ ਦੇ ਡਰਾਈਵਰ 24 ਘੰਟਿਆਂ ਵਿੱਚ ਕਿੰਨੇ ਘੰਟੇ ਡਰਾਈਵਿੰਗ ਕਰ ਸਕਦੇ ਹਨ ਅਤੇ ਕਿੰਨੇ ਘੰਟੇ ਉਨ੍ਹਾਂ ਨੂੰ ਆਰਾਮ ਲਈ ਚਾਹੀਦੇ ਹਨ ਨਾਲ ਹੀ ਇਹ ਵੀ ਕਿ ਕੋਈ ਲਗਾਤਾਰ ਕਿੰਨੇ ਘੰਟੇ ਡਰਾਈਵਿੰਗ ਕਰ ਸਕਦਾ ਹੈ। ਅਕਸਰ ਕਾਫ਼ੀ ਹਾਦਸੇ ਥਕਾਵਟ ਕਾਰਨ ਹੁੰਦੇ ਹਨ। ਫਿਰ ਸ਼ਰਾਬ ਪੀ ਕੇ ਮਸ਼ੀਨਰੀ ਦੀ ਵਰਤੋਂ ਕਰਨ ਤੇ ਪਾਬੰਦੀਆਂ ਲੱਗੀਆਂ। ਮੈਂ ਦੇਖਿਆ ਕਿ ਪੰਜਾਬ ਵਿੱਚ ਲੋਕੀ ਅਕਸਰ ਥੱਕੇ ਟੁੱਟੇ ਅਤੇ ਸ਼ਰਾਬ ਪੀ ਕੇ ਵੀ ਮਸ਼ੀਨਰੀ ਦੀ ਵਰਤੋਂ ਆਮ ਹੀ ਕਰਦੇ ਹਨ। ਜੇਕਰ ਪੁੱਛਿਆ ਜਾਵੇ ਕਿ ਰੱਬ ਇਸ ਵਿੱਚ ਇਨ੍ਹਾਂ ਦੀ ਕੀ ਮਦਦ ਕਰ ਸਕਦਾ ਹੈ ? ਪਿੱਛੇ ਜਿਹੇ ਇੱਥੇ ਇੱਕ ਰਿਪੋਰਟ ਛਪੀ ਸੀ ਕਿ ਭਾਰਤ ਵਿੱਚ ਏਨੀਆਂ ਕਾਰਾਂ ਬੱਸਾਂ ਨਹੀ ਜਿਤਨੀਆ ਇੰਗਲੈਂਡ ਵਿੱਚ, ਅਤੇ ਇੰਗਲੈਂਡ ਇੱਕ ਬਹੁਤ ਹੀ ਛੋਟਾ ਦੇਸ ਹੈ, ਪਰ ਐਕਸੀਡੈਂਟਾਂ ਦਾ ਰੇਟ ਭਾਰਤ ਵਿੱਚ ਬਹੁਤ ਜਿਆਦਾ ਹੈ ਇੰਗਲੈਂਡ ਨਾਲੋਂ। ਜੇਕਰ ਅਸੀ ਦੇਖੀਏ ਕਿ ਇਹ ਲੋਕ ਰੱਬ ਦਾ ਨਾ ਕਾਰਾਂ ਬੱਸਾਂ ਆਦਿ ਤੇ ਨਹੀਂ ਲਿਖਾਉਂਦੇ ਹਨ ਪਰ ਐਕਸੀਡੈਂਟ ਫਿਰ ਵੀ ਘੱਟ ਹਨ। ਜੇ ਐਕਸੀਡੈਂਟ ਹੋਣਾ ਰੱਬ ਦੇ ਹੱਥ ਵਿੱਚ ਹੈ ਤਾਂ ਇੱਥੋਂ ਦਾ 'ਗੌਡ' ਐਕਸੀਡੈਂਟ ਕਰਾਉਣ ਵਿੱਚ ਸਾਡੇ ਦੇਸ਼ ਦੇ ਰੱਬ ਨਾਲੋਂ ਬਹੁਤ ਪਿੱਛੇ ਰਹਿ ਗਿਆ ਹੈ। ਆਓ, ਹੁਣ ਦੇਖੀਏ ਕਿ ਯੂਰਪ ਵਿੱਚ ਕਾਰਾਂ ਦੇ ਐਕਸੀਡੈਂਟ ਨੂੰ ਕਿਸ ਤਰ੍ਹਾਂ ਘਟਾਉਣ ਦੀ ਕੋਸ਼ਿਸ਼ ਕੀਤੀ ਗਈ। ਪਹਿਲਾਂ ਤਾਂ ਇਥੇ ਡਰਾਈਵਰ ਨੂੰ ਇੱਕ ਟੈਸਟ (ਸੜਕ ਤੇ ਵਾਹਨ ਪੂਰਾ ਚਲਾ ਕੇ) ਪਾਸ ਕਰਨਾ ਪੈਂਦਾ ਹੈ। ਫਿਰ ਉਸ ਨਾਲ ਮੂੰਹ ਜਬਾਨੀ ਸਵਾਲਾਂ ਦੇ ਜਵਾਬ। ਅਜੇ ਵੀ ਬਹਿਸ ਚਾਲੂ ਹੈ ਕਿ ਟੈਸਟ ਇਸ ਤੋਂ ਵੀ ਔਖਾ ਹੋਣਾ ਚਾਹੀਦਾ ਹੈ। ਹਰੇਕ ਤਿੰਨ ਸਾਲ ਬਾਅਦ ਪੁਰਾਣੀ ਕਾਰ ਦਾ ਪੂਰਾ ਏ. ਓ. ਟੀ. ਟੈਸਟ ਕੀਤਾ ਜਾਂਦਾ ਹੈ। ਜਿਸ ਵਿੱਚ ਉਸ ਦੀਆ ਬਰੇਕਾਂ ਤੋਂ ਲੈ ਕੇ Exhaust ਵਿੱਚੋਂ ਧੂੰਆਂ ਨਿਕਲਣ ਤੱਕ ਟੈਸਟ ਕੀਤਾ ਜਾਂਦਾ ਹੈ। ਪਹਿਲਾਂ ਕਾਰ ਡਰਾਈਵਰ ਅਤੇ ਮੂਹਰਲੀ ਸੀਟ ਤੇ ਬੈਠਣ ਵਾਲੇ ਲਈ ਸੀਟ ਬੈਲਟ ਲੁਆਉਣ ਜਰੂਰੀ ਸੀ ਹੁਣ ਪਿਛਲੀਆਂ ਸੀਟਾਂ ਤੇ ਬੈਠਣ ਵਾਲਿਆਂ ਨੂੰ ਸੀਟ ਬੈਲਟ ਲਾਉਣਾ ਜਰੂਰੀ ਬਣਾ ਦਿੱਤਾ ਹੈ। ਇਸ ਸਮੇਂ ਕਈ ਸੜਕਾਂ ਤੇ ਚੋਰੀ ਛਿਪੇ ਕੈਮਰੇ ਹਨ ਜੋ ਕਾਰ ਦੀ ਸਪੀਡ ਜਿਆਦਾ ਹੋਣ ਤੇ ਕਾਰ ਦੀ ਨੰਬਰ ਪਲੇਟ ਅਤੇ ਸਪੀਡ ਦੀ ਫੋਟੋ ਆਪਣੇ ਆਪ ਖਿਚ ਦਿੰਦੇ ਹਨ। ਕਾਰ ਦੇ ਮਾਲਕ ਨੂੰ ਜੁਰਮਾਨਾ ਸਪੀਡ ਦੇ ਅਨੁਸਾਰ ਪੁਲੀਸ ਪੇਪਰ ਘਰ ਭੇਜ ਦਿੰਦੀ ਹੈ। ਪੁਲੀਸ ਜਦੋਂ ਵੀ ਚਾਹੇ ਕਿਸੇ ਸਮੇਂ ਵੀ ਕਿਸੇ ਵੀ ਡਰਾਈਵਰ ਨੂੰ ਚੈਕ ਕਰ ਸਕਦੀ ਹੈ ਕਿ ਉਸ ਨੇ ਕਿੰਨੀ ਸ਼ਰਾਬ ਪੀਤੀ ਹੋਈ ਹੈ। ਜੇ ਮਿਕਦਾਰ ਤੋਂ ਵੱਧ ਹੈ ਤਾਂ ਡਰਾਈਵਰ ਸਿੱਧਾ ਹੀ ਜੇਲ ਵਿੱਚ ਜਾਂਦਾ ਹੈ।

ਜੇਕਰ ਭਾਰਤ ਦੇ ਡਰਾਈਵਰ ਅਗਿਆਨਤਾ ਅਤੇ ਬਚਪੁਣੇ ਵਿੱਚੋਂ ਨਿਕਲ ਆਉਣ ਅਤੇ ਧਰਮ ਦੇ ਪਾਖੰਡ-ਵਾਦ ਨੂੰ ਛੱਡ ਦੇਣ ਅਤੇ ਸੋਚਣ ਕਿ ਮਸ਼ੀਨਰੀ ਦੇ ਹਾਦਸਿਆਂ ਦੇ ਕਾਰਨ ਹਨ ਅਤੇ ਕਾਰਨ ਨੂੰ ਰੋਕਣ ਲਈ ਨਵੇਂ ਢੰਗਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ, ਤਾਂ ਕੋਈ ਸ਼ੱਕ ਨਹੀਂ ਕਿ ਬਾਹਰਲੀ ਦੁਨੀਆਂ ਦੇ ਲੋਕ ਵੀ ਉਨ੍ਹਾਂ ਨੂੰ ਆਪਣੇ ਬਰਾਬਰ ਸਮਝਣਗੇ ਅਤੇ ਭਾਰਤ ਵਿੱਚ ਹਾਦਸੇ ਵੀ ਘਟ ਜਾਣਗੇ। ਮਸ਼ੀਨਰੀ ਇਨਸਾਨ ਨੇ ਪੈਦਾ ਕੀਤੀ ਹੈ ਅਤੇ ਇਨਸਾਨ ਹੀ ਇਸ ਦਾ ਮਾਲਕ ਹੈ। ਮਸ਼ੀਨਰੀ ਦੀ ਸਹੀ ਵਰਤੋਂ ਇਨਸਾਨ ਲਈ ਸੁੱਖ ਅਤੇ ਆਰਾਮ ਦੀ ਜਿੰਦਗੀ ਵਿੱਚ ਗੁਣਾਤਮਕ ਵਾਧਾ ਕਰ ਸਕਦੀ ਹੈ ਪਰ ਇਸ ਦੀ ਗਲਤ ਵਰਤੋਂ ਨਾਲ ਇਨਸਾਨ ਲਈ ਇਹ ਦੁੱਖਾਂ ਦਾ ਘਰ ਵੀ ਬਣ ਸਕਦੀ ਹੈ।



---

*ਮਿੰਨੀ ਕਹਾਣੀ :-*

## ਤਰਕ

*ਦਲਜੀਤ ਸਧਾਣਾ*

"ਆਹ ਲੈ ਭਗਤਾ, ਇਸ ਨੂੰ ਮਿੱਟੀ ਦੀ ਚੁਟਕੀ ਨਾ ਸਮਝੀਂ, ਕੇਸਰ ਸਮਝੀਂ।" ਪੰਡਿਤ ਨੇ ਬਚਨ ਸਿਹੁੰ ਦੇ ਮੱਥੇ ਤੇ ਮਿੱਟੀ ਦੀ ਚੁਟਕੀ ਲਾ ਕੇ ਆਖਿਆ। ਬਚਨਾ ਪੰਡਿਤ ਦੀ ਚਲਾਕੀ ਸਮਝ ਗਿਆ।

"ਚੰਗਾ ਦੇਵਤਾ ਜੀ ! ਆਹ ਲਓ, ਕੇਸਰ ਲਵਾਏ ਦੀ ਦਾਨ ਦਕਸ਼ਣਾ। ਇਸਨੂੰ ਦੋ ਪੈਸੇ ਨਹੀਂ ਸਗੋਂ ਦੋ ਲੱਖ ਦਮੜੇ ਸਮਝਣਾ।"

ਬਚਨੇ ਨੇ ਪੰਡਿਤ ਦੀ ਹਥੇਲੀ ਤੇ ਦੋ ਪੈਸੇ ਦਾ ਸਿੱਕਾ ਰੱਖਦਿਆਂ ਆਖਿਆ। ਪੰਡਿਤ ਉਸਦਾ ਤਰਕ ਵੇਖਕੇ ਲਾਜਵਾਬ ਹੋ ਗਿਆ।

---

ਲੋਕਾਂ ਦੀਂ ਸੁੱਤੀ ਅਣਖ ਜਗਾਓ
ਝੂਠ ਦੇ ਡੇਰੇ ਬੰਦ ਕਰਾਓ

\- - - - - - - - - - - -

ਵਹਿਮ ਭਰਮ ਤੇ ਟੂਣੇ ਜਾਦੂ
ਲੋਕਾਂ ਸੱਚ ਨਾਲ ਕਰਨੇ ਕਾਬੂ



# ਇੱਕ ਕੇਸ ਰਿਪੋਰਟ ਕਵੀਸ਼ਰੀ ਵਿੱਚ

*ਦੇਸ ਰਾਜ ਛਾਜਲੀ*

**ਦੋਹਿਰਾ**

ਸੁਣਕੇ ਖਨੌਰੇ ਪਿੰਡ ਵਿੱਚ, ਆਇਆ ਹੈ ਕੋਈ ਜਿੰਨ।
ਚਲ ਪਏ ਲਹਿਰੇ ਗਾਗਿਓਂ, ਚੱਕ ਸਕੂਟਰ ਤਿੰਨ।

**ਦੋਹਿਰਾ**




ਮੈਂਬਰ ਪੰਜ ਸੁਸਾਇਟੀਓਂ, ਪਰਮਦੇਵ ਪ੍ਰਧਾਨ।
ਮੇਟਣ ਚੱਲੇ ਜਿੰਨ ਦਾ, ਵੀਰੋ ਨਾਮ ਨਿਸ਼ਾਨ।

ਪੜ੍ਹਕੇ ਖਬਰ 'ਅਜੀਤ' ਅਖਬਾਰ ਦੀ,
ਲੈਣ ਚੱਲੇ ਜਿੰਨ ਦੀ ਖਬਰ ਸਾਰ ਜੀ।
ਖੜ੍ਹਗੇ ਨੜੈਲ ਪਿੰਡ ਲੱਸੀ ਪੀਣ ਨੂੰ,
ਕਹਿੰਦੇ ਥੋਡਾ ਜੀ ਕਿਉਂ ਕਰਦਾ ਨੀ ਜੀਣ ਨੂੰ।
ਪਿੰਡ ਜਾਣ ਤੋਂ ਪਹਿਲਾਂ ਥੋਨੂੰ ਮਾਰਦੂ,
ਵੱਢ ਕੇ ਘਰੂਟ ਥੋਡੇ ਢਿੱਡ ਪਾੜ੍ਹਦੂ।
ਜਿੰਨ ਵੱਡਾ ਭਾਰੀ ਬੱਸ ਦੀਹਦੈ ਤੀਮੀਂ ਨੂੰ,
ਕਾਲੀ ਜੀ ਬੁਨੈਣ ਪਾਉਂਦੈ ਕੱਛ ਨੀਵੀ ਨੂੰ।
ਕਰਕੇ ਉਹ ਛੱਡਦਾ ਹੈ ਬੁਰਾ ਹਾਲ ਜੀ,
ਪੰਜ ਪਈਆਂ ਟੋਹਾਣੇ ਹਸਪਤਾਲ ਜੀ।
ਲੋਕ ਕੱਢੇ ਪਿੰਡ 'ਚੋਂ ਬਾਹਰ ਜਿੰਨ ਨੇ,
ਵੱਡੇ ਵੱਡੇ ਡੱਕਰੇ ਮਾਹਰ ਜਿੰਨ ਨੇ।
ਪਹੁੰਚਗੇ 'ਖਨੌਰੇ' ਘੰਟਾ ਇੱਕ ਲੱਗਿਆ,
ਦੇ ਕੇ ਫਿਰ ਸੁਨੇਹਾ ਸਰਪੰਚ ਸੱਦਿਆ।
ਨਾਮ ਬਲਵੀਰ ਬੰਦਾ ਬੜਾ ਨੇਕ ਸੀ,
ਝੱਟ ਵਿੱਚ ਗੱਲ ਦੱਸ ਤੀ ਹਰੇਕ ਸੀ।
ਕਹਿੰਦਾ ਜਿੰਨ ਦੇ ਭੁਲੇਖੇ ਕਿੰਨੇ ਕੁੱਤੇ ਮਾਰਤੇ,
ਬਿੱਲੀਆ ਤੇ ਬਿੱਲੇ ਸਾਰੇ ਗੱਡੀ ਚਾੜ੍ਹਤੇ।
ਕਹਿੰਦਾ ਸਾਡੇ ਪਿੰਡ ਵਰਤਿਆ ਹੈ ਕਹਿਰ ਜੀ,
ਇੱਕ ਦਿਨ ਕੀਤੇ ਪੂਰੇ ਅੱਠ ਫਾਇਰ ਜੀ।
ਸੁਣਕੇ ਖੜਾਕ ਸਾਰੇ ਘਰੀਂ ਭੱਜਗੇ,
ਨਾਲੇ ਵੱਡੇ ਜਿੰਨ ਨੂੰ ਜਲਾਬ ਲੱਗਗੇ।
ਚਾਰ ਘਰੀਂ ਦਿੱਤੀ ਹੈ ਦਿਖਾਈ ਜਿੰਨ ਨੇ,
ਬਾਕੀ ਐਵੇਂ ਜਨਤਾ ਤਪਾਈ ਜਿੰਨ ਨੇ।
ਇੱਕ ਕਹਿੰਦੀ ਜਿੰਨ ਮੰਜੀ ਥੱਲੇ ਵੜਿਆ,
ਦੂਜਾ ਕਹਿੰਦਾ ਸੀ ਬਨੇਰੇ ਚੜ੍ਹਿਆ।
ਤੀਜਾ ਕਹਿੰਦਾ ਨਾਲ ਸੀ ਗੁਹਾਰੇ ਲੱਗਿਆ,
ਚੁੱਕੀ ਜਦੋਂ ਡਾਂਗ ਨਾ ਸੀ ਜਿੰਨ ਲੱਭਿਆ।
ਬਹੁਤ ਸਾਰੇ ਲੋਕੀਂ 'ਕੱਠੇ ਹੋਗੇ ਗਾਮ ਦੇ,
ਫੇਰ ਸਾਰੇ ਘਰ ਪਹੁੰਚੇ ਢੇਲੀ ਰਾਮ ਦੇ।
ਘਰ ਉਹਦੇ ਕੁਆਰੀ ਕੁੜੀ ਮੁਟਿਆਰ ਸੀ,
ਪੁੱਛਾਂ ਦੇ ਕੇ ਘਰ ਦੀ ਚਲਾਉਂਦੀ ਕਾਰ ਸੀ।
ਹੋਊਗੀ ਉਮਰ ਵੀਹਾਂ ਉੱਤੇ ਚਾਰ ਜੀ,
ਪਾਕੇ ਟੂਮਾਂ ਲਾਕੇ ਰੱਖਦੀ ਸ਼ਿੰਗਾਰ ਜੀ।
ਮਾਤਾ ਉਹਦੀ ਲੱਗ ਪਈ ਦੱਸਣ ਹਾਲ ਜੀ,
ਮਾਣ ਨਾਲ ਦੱਸੇ ਪੂਰੇ ਜੋਰ ਨਾਲ ਜੀ।
ਦੇਵ੍ਹੀ ਆਪ ਢੁੱਕੀ ਹੋਗੇ ਸੱਤ ਸਾਲ ਜੀ,
ਦੱਸੇ ਸੱਚੋ ਸੱਚ ਝੂਠ ਕੀ ਮਜਾਲ ਜੀ।
ਦੱਸੇ ਰੋਟੀ ਖਾਕੇ ਆਏ ਕਾਹਦੇ ਨਾਲ ਜੀ,
ਕਿੰਨੀ ਖਾਧੀ ਰੋਟੀ ਕਿੰਨੀ ਖਾਧੀ ਦਾਲ ਜੀ।
ਅਸੀਂ ਕਿਹਾ ਦੇਵੇ ਸਾਡੇ ਨਾਮ ਦੱਸ ਜੀ,
ਦਿਆਂਗੇ ਇਨਾਮ ਪੂਰਾ ਇੱਕ ਲੱਖ ਜੀ।
ਕਹਿੰਦੇ ਲੱਗੂ ਚੌਕੀ ਗਿਆਰਾਂ ਵਜੇ ਆ ਜਿਓ,
ਫੇਰ ਚਾਹੇ ਕਿਹੋ ਜੇ ਸਵਾਲ ਪਾ ਦਿਓ।
ਪਿੰਡ ਵਿੱਚ ਕੀਤੀ ਸਾਰੇ ਪੜਤਾਲ ਜੀ,
ਕੋਈ ਨਾ ਗਈ ਹਸਪਤਾਲ ਜੀ।
ਕੁੜੀ ਦਾ ਗੁਆਂਢੀ ਸੀ ਫਕੀਰੂ ਨਾਮ ਦਾ,
ਵਿੱਚੋਂ ਸਾਰੀ ਗੱਲ ਦਾ ਸੀ ਭੇਤ ਜਾਣਦਾ।
ਕਹਿੰਦਾ ਝੂਠ ਸਾਰੀ ਜਿੰਨ ਦੀ ਕਹਾਣੀ ਐ,
ਇਹ ਤਾਂ ਸਾਰੀ ਦੇਵੀ ਦੀ 'ਮਿਹਰਬਾਨੀ' ਐ।
ਇੱਕ ਦਿਨ 'ਦੇਵੀ' ਦੱਸਣ ਲੱਗੀ ਬਾਤ ਨੂੰ,
ਕਹਿੰਦੀ ਅੱਜ ਜਿੰਨ ਨੇ ਹੈ ਆਉਣਾ ਰਾਤ ਨੂੰ।

ਬੰਨ੍ਹੇ ਹੋਏ ਟੈਮ ਇੱਕ ਮੁੰਡਾ ਆ ਗਿਆ,
ਮਾਂ ਨੂੰ ਵੇਖ ਅੱਡੀਆਂ ਨੂੰ ਥੁੱਕ ਲਾ ਗਿਆ।
ਚੋਰ ਚੋਰ ਆਖ ਮਾਂ ਨੇ ਸ਼ੋਰ ਚੁੱਕਿਆ,
ਕੁੜੀ ਕਹਿੰਦੀ ਚੋਰ ਨਹੀਂ ਜਿੰਨ ਢੁੱਕਿਆ।
ਏਨੀ ਕੁ ਸੀ ਗੱਲ ਲੋਕ ਫਾਹੇ ਚਾੜ੍ਹਤੇ,
ਲੋਕਾਂ ਐਵੇਂ ਗੱਪ ਉੱਤੇ ਗੱਪ ਚਾੜ੍ਹਤੇ।
ਆਗੇ ਗਿਆਰਾਂ ਵਜੇ ਫੇਰ 'ਦੇਵੀਂ' ਪਾਸ ਜੀ,
ਆਖਿਆ ਦਖਾਓ ਕੋਈ ਕਰਾਮਾਤ ਜੀ।
ਕਹਿੰਦੇ ਅੱਜ ਕੋਈ ਨਹੀਓਂ ਚੌਕੀ ਲੱਗਣੀ,
ਨਾਹੀ 'ਦੇਵੀਂ' ਜੀ ਨੇ ਕੋਈ ਗੱਲ ਦੱਸਣੀ।
ਪਿੰਡ ਵਾਲੇ ਕਹਿੰਦੇ ਕਿਉਂ ਨਾ ਚੌਕੀ ਲਾਈ ਐ,
ਪਹਿਲਾ ਕਾਹਤੋਂ ਐਵੇਂ ਮਾਰਤੀ ਭਕਾਈ ਐ।
ਢੇਲੀ ਰਾਮ ਖੜ੍ਹ ਗਿਆ ਸੀ ਹੱਥ ਬੰਨ੍ਹਕੇ,
ਲੋਕਾਂ ਮੂਹਰੇ ਸਾਰੀ ਕੌਡੀ ਕੌਡੀ ਮੰਨਕੇ।
ਸਾਰੇ ਲੋਕਾਂ ਮੂਹਰੇ ਕਰਿਆ ਕਵਾਲ ਜੀ,
ਢਿੱਡ ਲਈ ਇਹ ਤਾਂ ਪੂਰੇ ਤਾਲ ਜੀ।

---

(ਸਫ਼ਾ 23 ਦੀ ਬਾਕੀ)

ਇਹਨਾਂ ਹਾਨੀਕਾਰਕ ਸੂਖਮ ਜੀਵਾਂ ਤੋਂ ਬਚਣਾ ਚਾਹੀਦਾ ਹੈ। ਅਜਿਹਾ ਤਾ ਹੀ ਹੋ ਸਕਦਾ ਹੈ ਜੇ ਅਸੀ ਆਪਣਾ ਆਲਾ ਦੁਆਲਾ ਸਾਫ਼ ਰੱਖੀਏ, ਮੱਖੀਆਂ ਮੱਛਰ ਪੈਦਾ ਨਾ ਹੋਣ ਦੇਈਏ, ਸਾਫ਼ ਸੁਥਰਾ ਭੋਜਨ ਖਾਈਏ ਅਤੇ ਸ਼ੁੱਧ ਪਾਣੀ ਪੀਈਏ।

ਅਸੀ ਤੁਹਾਨੂੰ ਦੱਸਿਆ ਹੈ ਕਿ ਸੂਖਮ ਜੀਵ ਕੂੜੇ ਕਰਕਟ ਨੂੰ ਗਾਲ ਕੇ ਉਸਦੀ ਖਾਦ ਬਣਾ ਦਿੰਦੇ ਹਨ। ਇਹ ਖਾਦ ਖੇਤਾਂ ਵਿੱਚ ਪਾਉਣ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਵਧ ਜਾਂਦੀ ਹੈ ਪਰ ਤੁਸੀ ਇਹ ਵੀ ਵੇਖਦੇ ਹੋ ਕਿ ਰੂੜੀ ਉੱਤੇ ਸੁੱਟੇ ਪਲਾਸਟਿਕ ਦੇ ਲਿਫ਼ਾਫ਼ੇ ਜਾਂ ਡੱਬੇ ਆਦਿ ਉਵੇਂ ਹੀ ਪਏ ਰਹਿੰਦੇ ਹਨ। ਉਹਨਾਂ ਦੀ ਗਲ ਕੇ ਖਾਦ ਨਹੀ ਬਣਦੀ। ਅਸਲ ਵਿੱਚ ਇਸ ਪਲਾਸਟਿਕ ਨੂੰ ਗਾਲ ਸਕਣਾ ਇਹਨਾਂ ਸੂਖਮ ਜੀਵਾਂ ਦੇ ਵੱਸ ਦਾ ਰੋਗ ਨਹੀ। ਸੋ ਸੁੱਟੀ ਗਈ ਇਹ ਪਲਾਸਟਿਕ ਭੂਮੀ ਨੂੰ ਖਰਾਬ ਕਰਦੀ ਹੈ। ਇਹਨਾਂ ਲਿਫ਼ਾਫ਼ਿਆਂ ਨੂੰ ਬਾਲਣਾ ਵੀ ਠੀਕ ਨਹੀ ਕਿਉਂਕਿ ਬਾਲਣ ਨਾਲ ਇਹਨਾਂ ਵਿੱਚੋਂ ਜੋ ਧੂੰਆਂ ਨਿਕਲਦਾ ਹੈ ਉਹ ਵੀ ਹਵਾ ਨੂੰ ਬਹੁਤ ਦੂਸ਼ਿਤ ਕਰਦਾ ਹੈ। ਇਸ ਲਈ ਇਹਨਾਂ ਲਿਫ਼ਾਫ਼ਿਆਂ ਅਤੇ ਪਲਾਸਟਿਕ ਨੂੰ ਸੁੱਟਣ ਦੀ ਬਜਾਏ ਇਕੱਠੇ ਕਰਕੇ ਵੇਚ ਦੇਣਾ ਚਾਹੀਦਾ ਹੈ ਤਾਂ ਜੋ ਇਸਨੂੰ ਪਿਘਲਾ ਕੇ ਮੁੜ ਵਰਤੋਂ ਵਿੱਚ ਲਿਆਂਦਾ ਜਾ ਸਕੇ। ਇਸ ਤਰ੍ਹਾਂ ਵੇਚਣ ਨਾਲ ਚਾਹੇ ਪੈਸੇ ਤਾਂ ਥੋੜ੍ਹੇ ਹੀ ਵੱਟੇ ਜਾਂਦੇ ਹੋਣ ਪਰ ਇਸ ਨਾਲ ਸਾਡੀ ਭੋਂ ਖਰਾਬ ਹੋਣ ਤੋ ਬਚੀ ਰਹਿੰਦੀ ਹੈ।

*ਮਿੰਨੀ ਕਹਾਣੀ*

## ਇਖ਼ਲਾਕ

*ਰਜਿੰਦਰ 'ਨਜ਼ਰ*

ਤਿਰਸੂਲ ਤੇ ਤਲਵਾਰ ਬੈਠੀਆਂ ਦੁਖ-ਸੁਖ ਕਰ ਰਹੀਆ ਸਨ ਦੋਨੋਂ ਆਪਣੇ ਜਵਾਨੀ ਦੇ ਦਿਨ ਯਾਦ ਕਰ ਕੇ ਬਹੁਤ ਖੁਸ਼ ਸਨ। ਤਿਰਸੂਲ ਨੇ ਕਿਹਾ, "ਅੜੀਏ, ਉਹ ਵੀ ਵੇਲਾ ਸੀ ਜਦੋਂ ਆਪਾਂ ਲਿਸਕ-ਪੁਸ਼ਕ ਕੇ ਜੰਗ ਦੇ ਮੈਦਾਨ ਵਿੱਚ ਉੱਤਰਦੀਆਂ ਸਾਂ ਤਾਂ ਵੈਰੀ ਨੂੰ ਮੁੜ੍ਹਕਾ ਆ ਜਾਂਦਾ ਸੀ। ਗੱਭਰੂ ਸਿਪਾਹੀਆਂ ਦੇ ਗਰਮ ਗਰਮ ਖੂਨ 'ਚ ਇਸ਼ਨਾਨ ਕਰਦੀਆਂ ਸਾਂ। ਹੁਣ ਤਾਂ ਸਾਡੇ ਬੁੱਢੇ ਸਰੀਰਾਂ ਉਪਰ ਜਰ ਲੱਗ ਚੁੱਕੀ ਹੈ।"

ਤਲਵਾਰ ਬੋਲੀ, "ਤੈਨੂੰ ਯਾਦ ਹੈ ਭੈਣੇ, ਆਪਾ ਹਮੇਸ਼ਾ ਵਿਰੋਧੀ ਫੌਜਾਂ 'ਚ ਹੁੰਦੀਆਂ ਸਾਂ। ਪਰ ਇਹ ਦੇ ਨਾਲ ਕੀ ਫਰਕ ਪੈਂਦਾ ਏ ਆਪਣਾ ਧਰਮ ਏ ਇਨਸਾਨੀ ਲਹੂ ਪੀਣਾ, ਸੋ ਆਪਾਂ ਰੱਜ ਕੇ ਪੀਤਾ-ਆਖਿਰ ਦੋਹਾਂ ਫੌਜਾਂ 'ਚ ਇਨਸਾਨ ਹੀ ਤਾਂ ਹੁੰਦੇ ਸਨ।" ਇੰਨੇ ਨੂੰ ਇਕ ਚਮਕਦਾਰ ਕਾਲੇ ਰੰਗ ਦਾ ਰਿਵਾਲਵਰ ਉਧਰ ਆ ਨਿਕਲਿਆ। ਆਦਤ ਮੁਤਾਬਕ ਉਸ ਨੇ ਹਵਾਈ ਫਾਇਰ ਕੱਢਦਿਆ ਗਰਜ ਕੇ ਆਖਿਆ, "ਤੁਸੀ ਬੁੱਢੇ ਬਾਰੇ ਤਾਂ ਘਰ ਬੈਠ ਜਾਉ। ਹੁਣ ਮੇਰਾ ਜ਼ਮਾਨਾ ਹੈ। ਮੈਂ ਵੈਰੀ ਨੂੰ ਕੋਹ ਦੂਰੋਂ ਫੁੰਡ ਸਕਦਾ ਹਾ। ਮੇਰੀ ਇਕ ਗੋਲੀ ਤਕੜੇ ਤੋਂ ਤਕੜੇ ਗੱਭਰੂ ਨੂੰ ਪਾਰ ਬੁਲਾ ਦਿੰਦੀ ਏ-ਭਾਵੇਂ ਉਹ ਕਸੂਰਵਾਰ ਹੋਵੇ ਤੇ ਭਾਵੇਂ ਉਹ ਬੇਕਸੂਰ। ਤੁਹਾਨੂੰ ਅੱਜ ਕੋਈ ਨਹੀ ਪੁੱਛਦਾ।"

ਤਿਰਸੂਲ ਤੇ ਤਲਵਾਰ ਨੇ ਠਹਾਕਾ ਲਗਾਇਆ, "ਤੂੰ ਅਜੇ ਬੱਚਾ ਏਂ ਬੇਟਾ, ਤੈਨੂੰ ਗੋਲੀ ਚਲਾਉਣ ਵਾਸਤੇ ਸਾਡਾ ਹੀ ਇਸ਼ਾਰਾ ਚਲਦਾ ਏ। ਅਸੀਂ ਅੱਜ ਅੱਡੋ ਅੱਡ ਧਰਮਾਂ ਦੀਆਂ ਨਿਸ਼ਾਨੀਆਂ ਬਣ ਗਈਆ ਹਾ। ਸਾਡੇ ਇੱਕ ਇਸ਼ਾਰੇ ਤੇ ਤੇਰੇ ਵਰਗੇ ਸੈਂਕੜੇ ਰਿਵਾਲਵਰ ਅੱਗ ਉਗਲਦੇ ਨੇ। ਸਾਡਾ ਆਪਸੀ ਪਿਆਰ ਅਜੇ ਵੀ ਬਰਕਰਾਰ ਏ, ਕੀ ਹੋਇਆ ਅੱਜ ਅਸੀਂ ਲਹੂ ਨਹੀ ਪੀ ਸਕਦੀਆ ਲਹੂ ਡੁੱਲਦਾ ਦੇਖ ਕੇ ਸਾਨੂੰ ਉਹੀ ਸਕੂਨ ਮਿਲਦਾ ਏ ਜੋ ਲਹੂ ਪੀਣ ਤੇ ਮਿਲਦਾ ਸੀ। ਤੂੰ ਜਾਹ, ਖੇਡ, ਲੋੜ ਪਈ ਤਾਂ ਤੈਨੂੰ ਬੁਲਾ ਲਿਆ ਜਾਵੇਗਾ।

---

ਭੈੜੀਆਂ ਰਸਮਾਂ ਭੈੜੇ ਰਿਵਾਜ
ਤੋੜ ਉਸਾਰੋ ਨਵਾਂ ਸਮਾਜ

— — — . — — —

ਕੂੜ ਨੇ ਡੋਬਣਾ ਅੱਧ ਵਿਚਕਾਰ
ਸੱਚ ਨੇ ਲਾਉਣਾ ਬੇੜਾ ਪਾਰ








*ਰਾਜਪਾਲ ਸਿੰਘ*

ਜੇ ਤੁਹਾਡੇ ਤੋ ਪੁੱਛਿਆ ਜਾਵੇ ਕਿ ਛੋਟੇ ਤੋਂ ਛੋਟਾ ਜੀਵ ਕਿਹੜਾ ਹੈ ਤਾਂ ਭਲਾ ਤੁਸੀ ਕੀ ਜਵਾਬ ਦਿਓਗੇ ? ਤੁਸੀ ਕੁਝ ਇਹੋ ਜਿਹੇ ਜੀਵਾਂ ਦਾ ਨਾਮ ਲਵੋਗੇ ਕਿ ਕੀੜੀ, ਜੂੰ, ਮੱਛਰ ਜਾਂ ਤੇਲਾ। ਪਰ ਤੁਸੀ ਇਹ ਨਹੀ ਜਾਣਦੇ ਕਿ ਕੁਝ ਅਜਿਹੇ ਜੀਵ ਵੀ ਹਨ ਜਿੰਨ੍ਹਾਂ ਦੇ ਮੁਕਾਬਲੇ ਕੀੜੀ ਤਾਂ ਹਜ਼ਾਰਾਂ ਗੁਣਾਂ ਵੱਡੀ ਹੈ। ਇਹੋ ਜਿਹੇ ਸੈਂਕੜੇ ਜੀਵ ਮਿਲਕੇ ਵੀ ਕੀੜੀ ਦੀ ਇੱਕ ਲੱਤ ਜਿੱਡੇ ਮਸਾਂ ਬਣਦੇ ਹਨ। ਅਸਲ ਵਿੱਚ ਇਹ ਜੀਵ ਐਨੇ ਛੋਟੇ ਹੁੰਦੇ ਹਨ ਕਿ ਸਾਨੂੰ ਆਪਣੀਆ ਅੱਖਾਂ ਨਾਲ ਦਿਖਾਈ ਨਹੀ ਦਿੰਦੇ। ਇਸੇ ਕਰਕੇ ਆਪਾਂ ਨੂੰ ਪਤਾ ਨਹੀ ਚਲਦਾ ਕਿ ਸਾਡੇ ਆਸੇ ਪਾਸੇ ਐਨੇ ਛੋਟੇ ਜੀਵ ਵੀ ਹਨ। ਇਹਨਾਂ ਨੂੰ ਸਿਰਫ਼ ਇੱਕ ਖਾਸ ਯੰਤਰ ਸੂਖਮਦਰਸ਼ੀ ਰਾਹੀ ਹੀ ਦੇਖਿਆ ਜਾ ਸਕਦਾ ਹੈ। ਐਡੇ ਛੋਟੇ ਹੋਣ ਕਾਰਣ ਇਹਨਾਂ ਨੂੰ ਸੂਖਮ ਜੀਵ ਜਾਂ ਜੀਵਾਣੂ ਕਿਹਾ ਜਾਂਦਾ ਹੈ।

ਇਹ ਸੂਖਮ ਜੀਵ ਸਾਡੇ ਬਹੁਤ ਸਾਰੇ ਕੰਮ ਸੁਆਰਦੇ ਹਨ। ਤੁਸੀ ਆਖੋਗੇ ਕਿ ਐਡੇ ਛੋਟੇ ਜੀਵ ਜੋ ਸਾਨੂੰ ਦਿਖਾਈ ਵੀ ਨਹੀ ਦਿੰਦੇ ਉਹ ਸਾਡਾ ਭਲਾ ਕੀ ਕੰਮ ਕਰ ਦੇਣਗੇ ? ਪਰ ਇਹ ਸੱਚ ਹੈ ਕਿ ਜੇ ਇਹ ਸੂਖਮ ਜੀਵ ਨਾ ਹੋਣ ਤਾਂ ਸਾਡਾ ਜਿਉਣਾ ਦੁੱਭਰ ਹੋ ਜਾਵੇ। ਤੁਸੀ ਵੇਖਦੇ ਹੋ ਕਿ ਦਰਖਤਾਂ ਤੋਂ ਲੱਖਾਂ ਕਰੋੜਾਂ ਪੱਤੇ ਝੜਦੇ ਰਹਿੰਦੇ ਹਨ। ਉਹ ਕਿੱਥੇ ਜਾਂਦੇ ਹਨ ? ਤੁਸੀ ਹਰ ਰੋਜ਼ ਘਰ ਦਾ ਕਿੰਨਾ ਕੂੜਾ, ਕੱਖਕਾਨ, ਮਲ-ਮੂਤਰ, ਗੋਹਾ ਆਦਿ ਰੂੜੀ ਤੇ ਸੁਟਦੇ ਹੋ। ਉਸਦਾ ਕੀ ਬਣ ਜਾਂਦਾ ਹੈ ? ਤੁਸੀ ਕਹੋਗੇ ਕਿ ਉਹ ਗਲ ਸੜ ਕੇ ਖਾਦ ਬਣ ਜਾਂਦੇ ਹਨ। ਤੁਹਾਡੀ ਗੱਲ ਠੀਕ ਹੈ ਪਰ ਇਸ ਕੂੜੇ, ਪੱਤਿਆਂ, ਡੱਕਿਆਂ, ਗੋਹੇ ਅਤੇ ਹੋਰ ਗੰਦ ਮੰਦ ਨੂੰ ਗਾਲ ਕੇ ਖਾਦ ਵਿੱਚ ਕੌਣ ਬਦਲਦਾ ਹੈ ? ਜੀ ਇਹ ਕੰਮ ਉਹ ਕਰੋੜਾਂ ਜੀਵਾਣੂ ਹੀ ਕਰਦੇ ਹਨ ਜਿੰਨ੍ਹਾਂ ਨੂੰ ਆਪਾਂ ਦੇਖ ਨਹੀ ਸਕਦੇ। ਜੇ ਇਹ ਜੀਵਾਣੂ ਨਾ ਹੁੰਦੇ ਤਾਂ ਹੁਣ ਤੱਕ ਸਾਰੀ ਧਰਤੀ ਮਰੇ ਹੋਏ ਜਾਨਵਰਾਂ ਪੱਤਿਆਂ, ਡੱਕਿਆਂ, ਮਲਮੂਤਰ ਅਤੇ ਹੋਰ ਗੰਦ ਮੰਦ ਨਾਲ ਭਰੀ ਹੋਣੀ ਸੀ ਅਤੇ ਇਥੇ ਕਿਸੇ ਦੇ ਜਿਉਂਦਾ ਰਹਿਣ ਲਈ ਭੋਰਾ ਭਰ ਵੀ ਥਾਂ ਨਹੀ ਹੋਣੀ ਸੀ। ਸੋ ਸਭ ਤੋਂ ਵੱਡਾ ਕੰਮ ਤਾਂ ਇਹ ਸਾਡੀ ਸਾਰੀ ਧਰਤੀ ਦੀ ਸਫ਼ਾਈ ਕਰਦੇ ਹਨ।

ਇਸ ਤੋਂ ਬਿਨਾਂ ਇਹ ਹੋਰ ਵੀ ਬਹੁਤ ਕੰਮ ਕਰਦੇ ਹਨ ਜਿਵੇਂ ਆਪਾਂ ਰਾਤ ਨੂੰ ਦੁੱਧ ਨੂੰ ਜਾਗ ਲਾ ਕੇ ਰੱਖ ਦਿੰਦੇ ਹਾਂ ਤਾਂ ਸੁਭ੍ਹਾ ਨੂੰ ਉਸਦਾ ਦਹੀ ਬਣ ਜਾਂਦਾ ਹੈ। ਇਹ ਕੰਮ ਵੀ ਇਹੀ ਜੀਵਾਣ ਕਰਦੇ ਹਨ। ਅਸਲ ਵਿੱਚ ਜਾਗ ਰਾਹੀ ਅਸੀ ਕੁਝ ਜੀਵਾਣੂ ਹੀ ਦੁੱਧ ਵਿੱਚ ਛੱਡ ਦਿੰਦੇ ਹਾਂ। ਅਸੀ ਤਾਂ ਸੌਂ ਜਾਂਦੇ ਹਾਂ ਪਰ ਇਹੀ ਜੀਵਾਣੂ ਸਾਰੀ ਰਾਤ ਆਪਣੀ ਗਿਣਤੀ ਵਧਾਉਂਦੇ ਰਹਿੰਦੇ ਹਨ ਅਤੇ ਦੁੱਧ ਨੂੰ ਦਹੀ ਵਿੱਚ ਬਦਲਦੇ ਰਹਿੰਦੇ ਹਨ। ਕੰਮ ਤਾਂ ਇਹ ਬਹੁਤ ਕਰਦੇ ਹਨ ਪਰ ਬਹੁਤੀ ਠੰਢ ਵਿੱਚ ਇਹਨਾਂ ਦਾ ਸਰੀਰ ਵੀ ਖੁੱਲ੍ਹ ਕੇ ਕੰਮ ਨਹੀ ਕਰਦਾ। ਇਸੇ ਕਰਕੇ ਸਿਆਲ ਵਿੱਚ ਜੇ ਦੁੱਧ ਠੰਢਾ ਹੋ ਜਾਵੇ ਜਾਂ ਚਟੂਰਾ ਚੰਗੀ ਤਰ੍ਹਾਂ ਵਲੇਟ ਕੇ ਨਿੱਘ ਵਿੱਚ ਨਾ ਰੱਖਿਆ ਜਾਵੇ ਤਾਂ ਚੱਜ ਨਾਲ ਦਹੀ ਨਹੀ ਜੰਮਦਾ। ਇਵੇਂ ਬਹੁਤਾ ਤੱਤਾ ਦੁੱਧ ਪਾਉਣ ਤੇ ਵੀ ਕੰਮ ਖਰਾਬ ਹੋ ਜਾਂਦਾ ਹੈ ਕਿਉਂਕਿ ਬਹੁਤੇ ਤੱਤੇ ਦੁੱਧ ਨਾਲ ਇਹ ਜੀਵਾਣੂ ਮਰ ਜਾਂਦੇ ਹਨ ਸੋ ਦਹੀ ਨਹੀ ਬਣਦਾ।

ਜੀਵਾਣੂ ਹੋਰ ਵੀ ਬਹੁਤ ਕੰਮ ਕਰਦੇ ਹਨ – ਜਿਵੇਂ ਜਦ ਸਣ ਤੁਸੀ ਛੱਪੜ ਵਿੱਚ ਦਬ ਆਉਂਦੇ ਹੋ ਤਾਂ ਉਥੇ ਛੱਪੜ ਵਿੱਚ ਵੀ ਜੀਵਾਣੂ ਹੀ ਕੰਮ ਕਰਦੇ ਹਨ। ਉਹ ਸਣ ਦੇ ਰੇਸ਼ਿਆ ਨੂੰ ਪੌਦੇ ਨਾਲੋਂ ਅੱਡ ਹੋਣ ਦੇ ਯੋਗ ਬਣਾਉਂਦੇ ਹਨ। ਇਵੇਂ ਖੱਲਾਂ ਤੋਂ ਚਮੜਾ ਬਣਾਉਣ ਵਿੱਚ ਵੀ ਇਹਨਾਂ ਦਾ ਹੱਥ ਹੁੰਦਾ ਹੈ। ਸਿਰਕਾ ਅਤੇ ਸ਼ਰਾਬ ਵੀ ਇਹਨਾਂ ਦੀ ਮਿਹਰਬਾਨੀ ਨਾਲ ਹੀ ਬਣਦੇ ਹਨ। ਪਰ ਸਾਰੇ ਜੀਵਾਣੂ ਸਾਡੇ ਲਈ ਲਾਭਦਾਇਕ ਹੀ ਨਹੀ ਹੁੰਦੇ। ਜਿਹੜੀ ਸਾਡੀਆਂ ਚੀਜਾਂ ਪਈਆਂ ਪਈਆਂ ਖਰਾਬ ਹੋ ਜਾਂਦੀਆਂ ਹਨ ਉਹਨਾਂ ਲਈ ਵੀ ਇਹੀ ਜਿੰਮੇਵਾਰ ਹੁੰਦੇ ਹਨ। ਜੇ ਜੀਵਾਣੂ ਨਾ ਹੋਣ ਤਾਂ ਸਾਡੇ ਫਲ, ਸਬਜੀਆਂ, ਮਿਠਆਈਆਂ ਅਤੇ ਹੋਰ ਭੋਜਨ ਕਦੇ ਖਰਾਬ ਨਾ ਹੋਇਆ ਕਰੇ।

ਸਾਡੀਆਂ ਬਹੁਤ ਸਾਰੀਆਂ ਬਿਮਾਰੀਆਂ ਦਾ ਕਾਰਣ ਵੀ ਇਹੀ ਸੂਖਮ ਜੀਵ ਹੁੰਦੇ ਹਨ ਜਿੰਨ੍ਹਾਂ ਨੂੰ ਅਸੀਂ ਰੋਗਾਣੂ ਕਹਿੰਦੇ ਹਾਂ। ਇਹਨਾਂ ਰੋਗਾਂ ਨੂੰ ਅਸੀ ਛੂਤ ਦੇ ਰੋਗ ਕਹਿੰਦੇ ਹਾਂ। ਬਿਮਾਰ ਆਦਮੀ ਦੇ ਸਰੀਰ ਵਿੱਚੋਂ ਬਿਮਾਰੀਆਂ ਦੇ ਇਹ ਰੋਗਾਣੂ ਸਾਹ ਰਾਹੀ ਜਾਂ ਥੁੱਕ ਆਦਿ ਰਾਹੀਂ ਆਸੇ ਪਾਸੇ ਫੈਲ ਜਾਂਦੇ ਹਨ। ਜਦ ਕੋਈ ਤੰਦਰੁਸਤ ਆਦਮੀ ਰੋਗੀ ਨੇੜੇ ਬੈਠ ਕੇ ਰੋਗਾਣੂਆਂ ਵਾਲੀ ਹਵਾ ਵਿੱਚ ਸਾਹ ਲੈਂਦਾ ਹੈ ਜਾਂ ਉਸਦਾ ਜੂਠਾ ਭੋਜਨ ਖਾਂਦਾ ਹੈ ਤਾਂ ਬਿਮਾਰੀ ਪੈਦਾ ਕਰਨ ਵਾਲੇ ਇਹ ਰੋਗਾਣੂ ਉਸਦੇ ਸਰੀਰ ਵਿੱਚ ਦਾਖਲ ਹੋ ਜਾਂਦੇ ਹਨ ਅਤੇ ਉਸਨੂੰ ਰੋਗੀ ਬਣਾ ਦਿੰਦੇ ਹਨ। ਮੱਖੀਆਂ ਅਤੇ ਮੱਛਰ ਵੀ ਇਹਨਾਂ ਰੋਗਾਣੂਆਂ ਨੂੰ ਸਾਡੇ ਤੱਕ ਪਹੁੰਚਾਉਂਦੇ ਹਨ। ਸੋ ਸਾਨੂੰ ਤੰਦਰੁਸਤ ਰਹਿਣ ਲਈ

(ਬਾਕੀ ਸਫ਼ਾ 22 ਤੇ)

# ਅਲਬਰਟ ਆਈਨਸਟਾਈਨ

ਡਾ. ਅਨਿਲ ਕੁਮਾਰ

"ਮੈਂ ਅਜਿਹੇ ਤੱਥਾਂ ਨਾਲ ਆਪਣੇ ਦਿਮਾਗ ਨੂੰ ਨਹੀ ਅਕਾਉਂਦਾ, ਜੋ ਵਿਸ਼ਵਕੋਸ਼ ਵਿੱਚ ਉਪਲਬਧ ਹਨ।"

ਇਹ ਕਥਨ ਹੈ ਇਸ ਸਦੀ ਦੇ ਮਹਾਨ ਵਿਗਿਆਨਕ ਅਲਬਰਟ ਆਈਨਸਟਾਈਨ ਦਾ, ਜਿੰਨ੍ਹਾ ਨੂੰ ਆਧੁਨਿਕ ਭੌਤਿਕ ਵਿਗਿਆਨ ਦਾ ਜਨਮਦਾਤਾ ਕਿਹਾ ਜਾਂਦਾ ਹੈ। ਆਪਣੇ ਉਪਰੋਕਤ ਵਿਚਾਰਾਂ ਦੀ ਤਰ੍ਹਾਂ ਆਈਨਸਟਾਈਨ ਨੇ ਹਮੇਸ਼ਾ ਕੁਝ ਨਾ ਕੁਝ ਨਵਾਂ ਸੋਚਣ ਅਤੇ ਨਵਾਂ ਕਰਨ ਦਾ ਯਤਨ ਕੀਤਾ। ਇਹੀ ਕਾਰਨ ਸੀ ਕਿ ਉਹਨਾਂ ਨੇ ਇਕੱਲਿਆਂ ਹੀ ਵਿਗਿਆਨਕ ਇਤਿਹਾਸ ਦੀ ਦਿਸ਼ਾ ਬਦਲ ਦਿੱਤੀ।

14 ਮਾਰਚ, 1879 ਨੂੰ ਜਰਮਨੀ ਦੇ ਬੁਟ੍ਰੈਮਬਰਗ ਪ੍ਰਦੇਸ਼ ਦੇ ਉਲਮ ਨਗਰ ਵਿੱਚ ਜਨਮੇ ਅਲਬਰਟ ਆਈਨਸਟਾਈਨ ਦੀ ਮਹਾਨਤਾ ਉਸਦੇ ਛੋਟੇ ਹੁੰਦਿਆਂ ਤਾਂ ਬਿਲਕੁਲ ਨਹੀ ਦਿਖਾਈ ਦਿੱਤੀ। ਹਾਂ ਏਨਾ ਜਰੂਰ ਸੀ ਕਿ ਬਚਪਨ ਵਿੱਚ ਉਹਨਾਂ ਨੇ ਦੇਰ ਨਾਲ ਬੋਲਣਾ ਸ਼ੁਰੂ ਕੀਤਾ ਸੀ। ਉਹ ਆਮ ਬੱਚਿਆ ਤੋਂ ਦੂਰ ਇਕਾਂਤ ਵਿੱਚ ਕੁਝ ਗੁਆਚੇ ਰਹਿੰਦੇ ਸਨ। ਸਕੂਲਾ ਦੀ ਰੱਟਾ ਵਿਦਿਆ ਉਨ੍ਹਾਂ ਨੂੰ ਕਦੇ ਪਸੰਦ ਨਹੀਂ ਆਈ ਸੀ।

ਸਿੱਖਿਆ ਦੇ ਪ੍ਰਤੀ ਆਈਨਸਟਾਈਨ ਦੀ ਬੇਰੁਖੀ ਦੇਖ ਕੇ ਉਨ੍ਹਾਂ ਦੇ ਚਾਚੇ ਨੇ ਉਨ੍ਹਾਂ ਵਿੱਚ ਦਿਲਚਸਪੀ ਲੈਣੀ ਸ਼ੁਰੂ ਕੀਤੀ। ਉਹਨਾ ਨੇ ਆਈਨਸਟਾਈਨ ਦੇ ਮਨ ਵਿੱਚ ਗਣਿਤ ਪ੍ਰਤਿ ਰੁਚੀ ਜਗਾਈ। ਗਣਿਤ ਵਿਚੋਂ ਵੀ ਉਹਨਾ ਦਾ ਰੇਖਾਗਣਿਤ ਪ੍ਰਤਿ ਕੁਝ ਜਿਆਦਾ ਹੀ ਲਗਾਓ ਸੀ।

ਆਈਨਸਟਾਈਨ ਨੇ ਖੁਦ ਸਵੀਕਾਰ ਕੀਤਾ ਹੈ ਕਿ ਉਹਨਾਂ ਦੇ ਜੀਵਨ ਵਿੱਚ 2 ਘਟਨਾਵਾਂ ਦਾ ਬਹੁਤ ਮਹੱਤਵਪੂਰਨ ਸਥਾਨ ਹੈ, ਪਹਿਲੀ 5 ਸਾਲ ਦੀ ਉਮਰ ਵਿੱਚ ਕਿਸੇ ਨੇ ਉਹਨਾਂ ਨੂੰ ਚੁੰਬਕ ਲਿਆ ਕੇ ਦਿੱਤਾ ਸੀ, ਅਤੇ ਦੂਜੀ 12 ਸਾਲ ਦੀ ਉਮਰ ਵਿੱਚ ਉਹਨਾਂ ਦਾ ਯੂਕਿਲਡ ਦੀ ਜੁਮੈਟਰੀ ਨਾਲ ਜਾਣ-ਪਛਾਣ।

ਆਈਨਸਟਾਈਨ ਦੀ ਪ੍ਰਤਿਭਾ ਦਾ ਵਿਕਾਸ ਸਵਿਟਰਜ਼ਲੈਂਡ ਦੀ ਜਿਊਰਿਖ ਯੂਨੀਵਰਸਿਟੀ ਵਿੱਚ ਹੋਇਆ। ਇਸ ਸਮੇਂ ਉਹ ਗਣਿਤ ਦੇ ਨਾਲ ਨਾਲ ਭੌਤਿਕ ਵਿਗਿਆਨ ਵਿੱਚ ਵੀ ਮੁਹਾਰਤ ਹਾਸਲ ਕਰ ਚੁੱਕੇ ਸਨ।

ਉਹ ਅਧਿਆਪਕ ਬਣਨਾ ਚਾਹੁੰਦੇ ਸਨ, ਪਰ ਉਹਨਾਂ ਨੂੰ ਖੇਤਰ ਵਿੱਚ ਸਫ਼ਲਤਾ ਨਹੀਂ ਮਿਲੀ। ਹਾਰ ਕੇ ਉਹ 1901 ਵਿੱਚ ਬਰਨ ਦੇ ਪੇਟੈਂਟ ਦਫ਼ਤਰ ਵਿੱਚ ਜਾਂਚ-ਕਰਤਾ ਨਿਯੁਕਤ ਹੋ ਗਏ। ਇਹ ਦਫ਼ਤਰ ਵਿੱਚ ਉਹਨਾਂ ਨੇ 1909 ਤੱਕ ਕੰਮ ਕੀਤਾ। ਇਸੇ ਦੌਰਾਨ ਜਿਊਰਿਖ ਯੂਨੀਵਰਸਿਟੀ ਤੋਂ ਉਹਨਾ ਨੇ ਡਾਕਟਰੇਟ ਦੀ ਉਪਾਧੀ ਹਾਸਲ ਕੀਤੀ।

ਆਈਨਸਟਾਈਨ ਦੇ ਲਈ ਨੌਕਰੀ ਤਾਂ ਰੋਟੀ ਰੋਜ਼ੀ ਦੀ ਮਜਬੂਰੀ ਸੀ ਵੈਸੇ ਉਹਨਾਂ ਦਾ ਮਨ ਤਾਂ ਭੌਤਿਕ ਵਿਗਿਆਨ ਦੀਆ ਔਖੀਆਂ ਸਮੱਸਿਆਵਾਂ ਦਾ ਅਧਿਐਨ ਕਰਨ ਵਿੱਚ ਰੁੱਝਿਆ ਰਹਿੰਦਾ ਸੀ। ਉਹਨਾਂ ਨੇ ਅਧਿਐਨ, ਖੋਜ ਅਤੇ ਚਿੰਤਨ ਦੇ ਆਧਾਰ ਤੇ ਸੰਨ 1905 ਵਿੱਚ 5 ਖੋਜ ਨਿਬੰਧ ਤਿਆਰ ਕੀਤੇ, ਜੋ ਭੌਤਿਕ ਵਿਗਿਆਨ ਵਿੱਚ ਇੱਕ ਨਵੀ ਵਿਚਾਰਧਾਰਾ ਦੇ ਪ੍ਰਵਰਤਕ ਸਨ। ਇਹਨਾਂ ਖੋਜ ਨਿਬੰਧਾ ਨੇ ਉਹਨਾਂ ਨੂੰ ਉੱਚਕੋਟੀ ਦੇ ਵਿਗਿਆਨਕਾਂ ਦੀ ਸ਼੍ਰੇਣੀ ਵਿੱਚ ਪਹੁੰਚਾ ਦਿੱਤਾ।

ਇਹਨਾ ਖੋਜ ਲੇਖਾਂ ਵਿੱਚ ਇੱਕ ਲੇਖ ਸਾਪੇਖਤਾ ਦੇ ਸਿਧਾਂਤ ਦਾ ਨੂੰ ਪੇਸ਼ ਕਰਦਾ ਸੀ, ਜਿਸ ਕਾਰਨ ਉਹ ਵਿਗਿਆਨ ਜਗਤ ਵਿੱਚ ਮੀਲ ਪੱਥਰ ਦੇ ਰੂਪ ਵਿੱਚ ਸਥਾਪਿਤ ਹੋਏ। ਇਹ ਉਹਨਾ ਦੀ ਮੌਲਿਕ ਖੋਜ ਸੀ। ਇਸ ਸਿਧਾਂਤ ਨੇ ਉਸ ਸਮੇਂ ਤੱਕ ਪ੍ਰਚੱਲਤ ਈਥਰ, ਮਾਧਿਅਮ ਵਰਗੀਆਂ ਅਨੇਕ ਬੁਨਿਆਦੀ ਧਾਰਨਾਵਾ ਨੂੰ ਉਲਟ ਪੁਲਟ ਦਿੱਤਾ ਸੀ।

ਆਪਣੇ ਇਸ ਸਿਧਾਂਤ ਵਿੱਚ ਆਈਨਸਟਾਈਨ ਨੇ ਇਹ ਪ੍ਰਤਿਪਾਦਤ ਕੀਤਾ ਸੀ ਕਿ ਵਸਤੂਆ ਦੀ ਨਿਰਪੇਖ ਗਤੀ ਦਾ ਕੋਈ ਅਰਥ ਨਹੀਂ ਹੁੰਦਾ ਹੈ। ਸਾਰੀਆਂ ਵਸਤੂਆਂ ਸਾਪੇਖ ਗਤੀ ਵਾਲੀਆਂ ਹੁੰਦੀਆਂ ਹਨ। ਇਸ ਦੇ ਨਾਲ ਨਾਲ ਉਹਨਾਂ ਨੇ ਇਹ ਵੀ ਦੱਸਿਆ ਸੀ ਕਿ ਪੁੰਜ, ਲੰਬਾਈ ਅਤੇ ਸਮਾਂ ਆਦਿ ਭੌਤਿਕ ਰਾਸ਼ੀਆਂ ਸਥਿਰ ਨਹੀਂ ਹਨ, ਜਿਵੇਂ ਕਿ ਉਸ ਸਮੇਂ ਮੰਨਿਆ ਜਾਂਦਾ ਸੀ, ਸਥਿਰ ਹੈ ਤਾਂ ਕੇਵਲ ਪ੍ਰਕਾਸ਼ ਦਾ ਵੇਗ।

ਦੂਜੇ ਖੋਜ ਲੇਖ ਵਿੱਚ ਉਹਨਾਂ ਨੇ ਇਹ ਸਿੱਧ ਕੀਤਾ ਕਿ 'ਮਾਦਾ' ਅਤੇ 'ਊਰਜਾ' ਆਪਸ ਪਰਿਵਰਤਨਸ਼ੀਲ ਹਨ। ਇਹੀ ਉਹ ਸਿਧਾਂਤ ਹੈ, ਜਿਸ ਦੇ ਆਧਾਰ ਤੇ 1945 ਵਿੱਚ ਪਰਮਾਣੂ ਬੰਬ ਬਣਾਇਆ ਗਿਆ ਸੀ। ਜਦੋਂ ਦੂਜੇ ਵਿਸ਼ਵਯੁੱਧ ਦੇ ਦੌਰਾਨ ਜਾਪਾਨ ਦੇ ਹੀਰੋਸ਼ੀਮਾ ਅਤੇ ਨਾਗਾਸਾਕੀ ਨਗਰਾਂ ਤੇ ਅਮਰੀਕਾ ਨੇ ਪਰਮਾਣੂ ਬੰਬ ਸੁੱਟੇ ਸਨ ਤਾਂ ਉਸ ਵਿੱਚ ਲੱਖਾਂ ਲੋਕ ਮਾਰੇ ਗਏ ਸਨ, ਤਦ ਇਸ ਸਿਧਾਂਤ ਦੀ ਭਿਆਨਕ ਸ਼ਕਤੀ ਸਮਝ ਵਿੱਚ ਆਈ ਸੀ ਅਤੇ ਆਈਨਸਟਾਈਨ ਨੇ ਦੁਖੀ ਆਵਾਜ ਵਿੱਚ ਕਿਹਾ ਸੀ, "ਮਨੁੱਖ ਪਰਮਾਣੂ ਸ਼ਕਤੀ ਦੇ ਯੋਗ ਨਹੀਂ ਹੈ।"

ਸੰਨ 1915-16 ਵਿੱਚ ਆਈਨਸਟਾਈਨ ਨੇ ਆਪਣੇ ਸਾਪੇਖਤਾ ਸਿਧਾਂਤ ਦਾ ਵਿਸਤਾਰ ਕੀਤਾ। 'ਜਨਰਲ ਥਿਊਰੀ ਆਫ਼ ਰਿਲੇਟਿਵਿਟੀ' ਦੇ ਰੂਪ ਵਿੱਚ ਉਹਨਾਂ ਦੀ ਇਸੇ ਖੋਜ ਤੇ 1921 ਵਿੱਚ ਉਹਨਾਂ ਨੂੰ ਨੋਬਲ ਪੁਰਸਕਾਰ ਦਿੱਤਾ ਗਿਆ। ਬਾਦ ਵਿੱਚ ਉਹ ਪ੍ਰਿੰਸਟਨ ਯੂਨੀਵਰਸਿਟੀ ਵਿੱਚ ਭੌਤਿਕ ਵਿਗਿਆਨ ਦੇ ਪ੍ਰੋਫੈਸਰ ਬਣੇ।

ਇਜ਼ਰਾਈਲਵਾਸੀ ਆਈਨਸਟਾਈਨ ਨੂੰ ਰਾਸ਼ਟਰਪਤੀ ਬਣਾਉਣਾ ਚਾਹੁੰਦੇ ਸੀ, ਪਰ ਉਹਨਾਂ ਨੇ ਬੜ੍ਹੀ ਨਿਮਰਤਾ ਨਾਲ ਇਸ ਪੇਸ਼ਕਸ਼ ਨੂੰ ਅਸਵੀਕਾਰ ਕਰ ਦਿੱਤਾ ਸੀ।

ਅਧਿਆਪਨ ਦੇ ਨਾਲ ਨਾਲ, ਨੋਬਲ ਪੁਰਸਕਾਰ ਮਿਲਣ ਤੋਂ ਬਾਦ ਵੀ ਆਈਨਸਟਾਈਨ ਨੇ ਭੌਤਿਕ ਵਿਗਿਆਨ ਵਿੱਚ ਆਪਣਾ ਖੋਜ ਦਾ ਕੰਮ ਛੱਡ ਨਹੀਂ ਦਿੱਤਾ। 1949 ਵਿੱਚ ਉਹਨਾਂ ਨੇ ਇੱਕ ਨਵੇਂ ਸਿਧਾਂਤ ਨੂੰ ਪੇਸ਼ ਕੀਤਾ, ਜਿਸ ਦੇ ਆਧਾਰ ਤੇ ਬਿਜਲਈ ਚੁੰਬਕੀ ਘਟਨਾਵਾਂ ਅਤੇ ਗੁਰੂਤਾਆਕਰਸ਼ਣ ਦੇ ਬਲ ਇੱਕ ਸੂਤਰ ਵਿੱਚ ਬੰਨ੍ਹੇ ਗਏ। 1953 ਵਿੱਚ ਇਸੇ ਸਿਧਾਂਤ ਦਾ ਵਿਸਥਾਰ ਕਰਦੇ ਹੋਏ ਉਹਨਾਂ ਨੇ ਉਹਨਾਂ ਮੂਲ ਸਿਧਾਤਾ ਦਾ ਨਿਰੂਪਣ ਕੀਤਾ, ਜਿੰਨ੍ਹਾਂ ਅਨੁਸਾਰ ਸੰਸਾਰ ਦੇ ਸਾਰੇ ਕਾਰਜ ਹੁੰਦੇ ਹਨ।

ਜੀਵਣ ਭਰ ਸ਼ਾਂਤੀ ਲਈ ਯਤਨ ਕਰਦੇ ਰਹਿਣ ਵਾਲੇ ਇਸ ਮਹਾਨ ਵਿਗਿਆਨੀ ਆਈਨਸਟਾਈਨ ਦਾ 1955 ਵਿੱਚ 76 ਸਾਲ ਦੀ ਉਮਰ ਵਿੱਚ ਦਿਹਾਂਤ ਹੋ ਗਿਆ।

---

(ਸਫ਼ਾ 32 ਦੀ ਬਾਕੀ)

ਪ੍ਰੋਗਰਾਮ ਦੇਖਣ ਆਏ ਲੋਕਾਂ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਸ੍ਰੀ ਰਾਜਿੰਦਰ ਸਿੰਘ ਭਦੌੜ, ਸੂਬਾ ਪ੍ਰਧਾਨ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਵਹਿਮਾਂ ਭਰਮਾਂ ਤੋਂ ਉੱਪਰ ਉੱਠ ਕੇ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ।

ਇਹ ਪ੍ਰੋਗਰਾਮ ਇਥੋਂ ਦੇ ਚੇਲਿਆਂ ਲਈ ਇੱਕ ਚੈਲਿੰਜ ਸੀ। ਜਿਸ ਨੂੰ ਕੋਈ ਕਬੂਲ ਕਰਨ ਨਾ ਆਇਆ। ਵਰਨਣਯੋਗ ਹੈ ਕਿ ਇਸ ਪਿੰਡ ਦੇ ਸੁਸਾਇਟੀ ਸਮਰਥਕ ਗੁਰਮੇਲ ਸਿੰਘ ਨੂੰ ਚੇਲਿਆਂ ਨੇ ਜਾਨਲੇਵਾ ਹਮਲਾ ਕਰਕੇ ਸਖਤ ਜਖਮੀ ਕਰ ਦਿੱਤਾ ਸੀ ਤੇ ਇਹ ਪ੍ਰੋਗਰਾਮ ਚੇਲਿਆਂ ਦੀ ਹਮਲਾਵਰ ਰੁਚੀ ਦੇ ਜੁਆਬ ਵਜੋਂ ਹੀ ਕੀਤਾ ਗਿਆ ਸੀ।

ਬਲਦੇਵ ਸਿੰਘ
ਸਕੱਤਰ, ਇਕਾਈ ਬਠਿੰਡਾ।

# ? ਸ਼ੰਕਾ ਨਵਿਰਤੀ ?

*ਸ਼ੰਕਾ* : ਵਿਗਿਆਨੀਆਂ ਨੇ ਕਿੰਨੇ ਪ੍ਰਕਾਸ਼ ਵਰ੍ਹੇ ਦੂਰ ਤੱਕ ਬ੍ਰਹਿਮੰਡ ਨੂੰ ਦੇਖਿਆ ਹੈ? ਚੰਦਰਮਾ ਆਪਣੇ ਦੁਆਲੇ ਕਿੰਨੇ ਸਮੇਂ ਵਿੱਚ ਚੱਕਰ ਲਾਉਂਦਾ ਹੈ ?

– ਨਿਰਮਲ ਸਿੰਘ ਕਪੂਰਥਲਾ

*ਨਵਿਰਤੀ* : ਤਾਰਾ ਵਿਗਿਆਨੀਆਂ ਨੇ ਹੁਣ ਤੱਕ 50 ਕਰੋੜ ਚਾਨਣ ਵਰ੍ਹੇ (ਇੱਕ ਚਾਨਣ ਵਰ੍ਹਾ = $299792.5 \times 31556925.974$ ਕਿਲੋਮੀਟਰ) ਦੂਰੀ ਦੇ ਘੇਰੇ ਵਿੱਚ ਲਗਭਗ 10 ਕਰੋੜ ਆਕਾਸ਼ ਗੰਗਾਵਾਂ ਲੱਭ ਲਈਆਂ ਹਨ। ਇਸ ਘੇਰੇ ਤੋਂ ਅੱਗੇ ਵੀ ਅਸੀਮ ਬ੍ਰਹਿਮੰਡ ਹੈ ਜਿਸ ਵਿੱਚ ਹੋਰ ਅਸੰਖ ਆਕਾਸ਼ ਗੰਗਾਵਾਂ ਹਨ। ਇੱਕ ਆਕਾਸ਼ ਗੰਗਾ ਦੀ ਵਿਸ਼ਾਲਤਾ ਜਾਨਣ ਲਈ ਸਾਡੀ ਆਪਣੀ ਆਕਾਸ਼ ਗੰਗਾ. 'ਮਿਲਕੀ ਵੇ' ਦੀ ਉਦਾਹਰਣ ਦੇਣੀ ਹੀ ਕਾਫ਼ੀ ਹੈ। ਸਾਡੀ ਇਸ ਗਲੈਕਸੀ ਦੀ ਲੰਬਾਈ ਇੱਕ ਲੱਖ ਚਾਨਣ ਵਰ੍ਹੇ ਹੈ। ਚਾਨਣ ਦੀ ਰਫਤਾਰ ਇੰਨੀ ਹੈ ਕਿ ਉਹ ਸੂਰਜ ਤੋਂ ਸਾਡੀ ਧਰਤੀ ਤੱਕ ਦਾ 14,9800000 ਕਿਲੋਮੀਟਰ ਦਾ ਸਫ਼ਰ ਸਿਰਫ਼ 8 ਮਿੰਟ 20 ਸਕਿੰਟ ਵਿੱਚ ਤੈਅ ਕਰ ਲੈਂਦਾ ਹੈ।

ਚੰਦਰਮਾ ਆਪਣੀ ਧੁਰੀ ਦੇ ਦੁਆਲੇ 27 ਦਿਨ 7 ਘੰਟੇ 43 ਮਿੰਟ ਅਤੇ 11.47 ਸਕਿੰਟ ਵਿੱਚ ਇੱਕ ਚੱਕਰ ਪੂਰਾ ਕਰਦਾ ਹੈ। ਚੰਦਰਮਾ ਪ੍ਰਿਥਵੀ ਦੁਆਲੇ ਇੱਕ ਚੱਕਰ ਪੂਰਾ ਕਰਨ ਵਿੱਚ ਵੀ ਠੀਕ ਇੰਨਾ ਹੀ ਸਮਾਂ ਲੈਂਦਾ ਹੈ। ਇਸ ਲਈ ਪ੍ਰਿਥਵੀ ਦੇ ਕਿਸੇ ਸਥਾਨ ਤੋਂ ਚੰਦਰਮਾ ਦਾ ਸਿਰਫ਼ ਇੱਕ ਪਾਸਾ ਹੀ ਦਿਸਦਾ ਹੈ ਤੇ ਦੂਜਾ ਪਾਸਾ ਹਮੇਸ਼ਾ ਸਾਡੀਆਂ ਨਜ਼ਰਾਂ ਤੋਂ ਉਹਲੇ ਰਹਿੰਦਾ ਹੈ। ਅਸੀ ਪ੍ਰਿਥਵੀ ਦੇ ਕਿਸੇ ਸਥਾਨ ਤੋਂ ਕਦੇ ਵੀ ਚੰਦਰਮਾ ਦਾ 59% ਤੋਂ ਵੱਧ ਭਾਗ ਨਹੀ ਦੇਖ ਸਕਦੇ।

– ਰਣਧੀਰ ਗਿੱਲਪੱਤੀ

---

*ਧਰਮਾਂ ਦੇ ਜੋ ਪਾਉਂਦੇ ਪਰਦੇ*
*ਲੋਕਾਂ ਨਾਲ ਉਹ ਧੋਖਾ ਕਰਦੇ*
– – – – – – – – –
*ਭੂਤ ਪ੍ਰੇਤਾਂ ਤੋਂ ਡਰਦੇ ਉਹ*
*ਬੁਜ਼ਦਿਲ ਕਾਇਰ ਹੁੰਦੇ ਜੋ*

□□□

#  ਖਬਰ ਹੈ ਕਿ 

## ਚਹੁੰ ਧੀਆਂ ਦੇ ਬਾਪ ਵਿਭਚਾਰੀ 'ਸੰਤ' ਵਲੋਂ ਨੇਕ ਪਤਨੀ ਨੂੰ ਨਹਿਰ ਵਿੱਚ ਧੱਕਾ ਦੇ ਕੇ ਮਾਰਨ ਦਾ ਯਤਨ

ਮੋਰਿੰਡਾ 16 ਜੁਲਾਈ – ਵਿਦੇਸ਼ਾਂ ਤੱਕ ਵਿੱਚ ਲੋਕਾਂ ਨੂੰ ਕਾਮ, ਕ੍ਰੋਧ, ਲੋਭ ਮੋਹ ਤੇ ਹੰਕਾਰ ਛੱਡਣ ਦਾ ਉਪਦੇਸ਼ ਦਿਨ-ਰਾਤ ਦੇਣ ਵਾਲੇ ਇੱਕ ਪ੍ਰਸਿੱਧ 'ਸੰਤ' ਨੂੰ ਆਪ ਸੁਨੱਖੀਆਂ ਮੁਟਿਆਰਾਂ ਨਾਲ ਐਯਾਸ਼ੀ ਕਰਨ ਤੋਂ ਮਨ੍ਹਾ ਕਰਨ ਤੇ ਉਸ ਦੀ ਪਤਨੀ ਨੂੰ ਕਈ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ ਹੈ।

ਥਾਣਾ ਪਇਲ (ਲੁਧਿਆਣਾ) ਵਿੱਚ ਪੈਂਦੇ ਨਿਰਮਲੇ ਸਾਧੂਆਂ ਦੇ ਡੇਰਾ ਬਾਬਾ ਗੁਲਾਬ ਸਿੰਘ ਦੇ ਮੁਖੀ ਸੰਤ ਬਾਬਾ ਬੇਅੰਤ ਸਿੰਘ, ਜਿੰਨ੍ਹਾ ਦੇ ਸ਼ਰਧਾਲੂਆਂ ਦੀ ਗਿਣਤੀ ਹਜ਼ਾਰਾਂ ਵਿੱਚ ਹੈ ਤੇ ਉਨ੍ਹਾਂ ਵਿੱਚ ਕਈ ਆਈ. ਏ. ਐਸ., ਆਈ. ਪੀ. ਐਸ., ਪੀ. ਸੀ. ਐਸ., ਮੈਜਿਸਟਰੇਟ, ਮੰਤਰੀ ਵਿਧਾਇਕ, ਉੱਚ ਅਧਿ ਕਾਰੀ ਵੀ ਹਨ।

ਸੰਤ ਬਾਬਾ ਬੇਅੰਤ ਸਿੰਘ ਨੇ 10 ਜੁਲਾਈ ਨੂੰ ਰਾਤੀ ਲਗਭਗ 10 ਵਜੇ ਆਪਣੀ ਪਤਨੀ ਸੁਰਿੰਦਰ ਕੌਰ ਨੂੰ ਚਮਕੌਰ ਸਾਹਿਬ ਦੇ ਕੋਲ ਪਿੰਡ ਭੋਜੇ ਮਾਜਰਾ ਦੇ ਪੁਲ ਨੇੜੇ, ਪਹਿਲਾ ਉਸ ਨਾਲ ਕਾਮ ਭੁੱਖ ਮਿਟਾਉਣ ਉਪਰੰਤ ਨੰਗੀ ਹਾਲਤ ਵਿੱਚ ਸਰਹਿੰਦ ਨਹਿਰ ਵਿੱਚ ਧੱਕਾ ਦੇ ਦਿੱਤਾ। ਪਰ ਕੁਝ ਪਿੰਡ ਵਾਸੀਆਂ ਨੇ ਸੁਰਿੰਦਰ ਕੌਰ ਨੂੰ ਬਚਾ ਕੇ ਨਹਿਰ ਵਿੱਚੋਂ ਕੱਢ ਲਿਆ ਪਰ 'ਸੰਤ ਜੀ ਦੀ ਸਵਾਰੀ' ਓਦੋਂ ਤਕ 'ਰਵਾਨਾ' ਹੋ ਚੁੱਕੀ ਸੀ। ਇਸ 'ਸੰਤ' ਦੇ ਖਿਲਾਫ਼ ਥਾਣਾ ਚਮਕੌਰ ਸਾਹਿਬ ਵਿੱਚ ਕੇਸ ਦਰਜ ਕਰ ਲਿਆ ਗਿਆ ਹੈ, ਜਦੋਂ ਕਿ ਉਸ ਦੀ ਪਤਨੀ ਸੁਰਿੰਦਰ ਕੌਰ, ਚਮਕੌਰ ਸਾਹਿਬ ਦੇ ਸਰਕਾਰੀ ਹਸਪਤਾਲ ਵਿੱਚ ਇਲਾਜ ਗੋਚਰੇ ਹੈ।

ਹਸਪਤਾਲ ਵਿੱਚ, ਆਪਣੀ ਦਰਦਨਾਕ ਹੱਡ ਬੀਤੀ, ਇਸ ਪੱਤਰਕਾਰ ਨੂੰ ਸੁਣਾਉਦਿਆਂ ਹੋਇਆ ਬੀਬੀ ਸੁਰਿੰਦਰ ਕੌਰ ਨੇ ਧਾਹਾਂ ਮਾਰਦਿਆਂ ਦੱਸਿਆ ਕਿ ਉਸ ਦੇ ਪਿਤਾ ਦਾ ਨਾਂ ਗੁਰਮੇਲ ਦਾਸ ਹੈ ਤੇ 18 ਸਾਲ ਪਹਿਲਾਂ ਉਸ ਦਾ ਵਿਆਹ ਸੰਤ ਬੇਅੰਤ ਸਿੰਘ ਨਾਲ ਹੋਇਆ ਸੀ ਅਤੇ ਉਸ ਦੇ ਸਹੁਰੇ ਬੇਰ ਕਲਾਂ ਵਿਖੇ ਹਨ। ਵਿਆਹ ਤੋਂ ਬਾਅਦ ਉਸ ਦਾ ਪਤੀ 'ਸੰਤ ਬਾਬਾ ਬੇਅੰਤ ਸਿੰਘ ਬੇਰ ਕਲਾਂ ਵਾਲੇ ਵਜੋਂ ਮਸ਼ਹੂਰ ਹੋ ਗਿਆ।

ਉਸ ਨੇ ਦੱਸਿਆ ਕਿ ਸੰਗਤ ਦੇ ਰੂਪ ਵਿੱਚ ਕਈ ਸੁਨੱਖੀਆਂ ਮੁਟਿਆਰਾਂ ਉਸ ਦੇ ਪਤੀ ਦੇ ਆਲੇ-ਦੁਆਲੇ ਘੁੰਮਦੀਆਂ [illegible] ਸਨ। ਫਿਰ ਹੌਲੀ-ਹੌਲੀ ਉਸ ਦਾ ਪਤੀ ਆਪਣੀਆ ਚੇਲੀਆ ਨੂੰ ਖੁਲ੍ਹੇਆਮ ਆਪਣੇ ਘਰ ਸੱਦਣ ਲੱਗ ਪਿਆ। ਸੁਰਿੰਦਰ ਕੌਰ ਅਨੁਸਾਰ, ਉਸ ਨੇ ਇਸ ਤੇ ਇਤਰਾਜ਼ ਤੇ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ। ਇਸ ਦੇ ਨਤੀਜੇ ਵਜੋਂ ਘਰ ਵਿੱਚ ਕਲੇਸ਼ ਰਹਿਣ ਲੱਗ ਪਿਆ। ਇਸ ਕਲੇਸ਼ ਦੇ ਨਿਬੇੜੇ ਲਈ ਕਈ ਵਾਰ ਸੱਥਾਂ ਪੰਚਾਇਤਾਂ ਵੀ ਹੋਈਆਂ ਜਦ ਗੱਲ ਨਾ ਨਿਬੜੀ ਤਾਂ ਮਾਮਲਾ ਅਦਾਲਤ ਵਿੱਚ ਪਹੁੰਚ ਗਿਆ। ਤਦ ਤੱਕ ਸੁਰਿੰਦਰ ਕੌਰ, ਇਸ 'ਸੰਤ' ਦੀਆਂ ਤਿੰਨ ਧੀਆਂ ਦੀ ਮਾਂ ਬਣ ਚੁੱਕੀ ਸੀ। ਆਖਰਕਾਰ ਅਦਾਲਤ ਨੇ 'ਸੰਤ' ਦੇ ਸਿਰ ਖਰਚਾ ਪਾ ਦਿੱਤਾ।

ਚਾਰ-ਪੰਜ ਸਾਲ 'ਸੰਤ ਜੀ', ਸੁਰਿੰਦਰ ਕੌਰ ਨੂੰ ਖਰਚਾ ਦਿੰਦੇ ਰਹੇ। ਫਿਰ ਸੋਚ-ਵਿਚਾਰ ਕਰ ਕੇ ਉਹ ਦੁਬਾਰਾ ਸੁਰਿੰਦਰ ਕੌਰ ਨੂੰ ਆਪਣੇ ਨਾਲ ਰੱਖਣਾ ਮੰਨ ਗਿਆ। ਇਸ ਤੋਂ ਬਾਅਦ ਸੁਰਿੰਦਰ ਕੌਰ ਨੇ ਚੌਥੀ ਧੀ ਨੂੰ ਜਨਮ ਦਿੱਤਾ।

ਸੁਰਿੰਦਰ ਕੌਰ ਨੇ ਅੱਗੇ ਦੱਸਿਆ ਕਿ 'ਸੰਤਾਂ' ਦੀ ਪਰਮ ਇੱਛਾ ਸੀ ਕਿ ਉਨ੍ਹਾਂ ਦੇ ਘਰ ਇੱਕ ਪੁੱਤਰ ਪੈਦਾ ਹੋਵੇ, ਜਿਹੜਾ ਉਨ੍ਹਾ ਦਾ ਗੱਦੀ ਨਸ਼ੀਨ ਬਣ ਸਕੇ ਪਰ ਚੌਥੀ ਧੀ ਦੇ ਜਨਮ ਨੇ ਸੁਰਿੰਦਰ ਕੌਰ ਦੀ ਜਿੰਦਗੀ ਵਿੱਚ ਦੁਬਾਰਾ ਹਨੇਰਾ ਕਰ ਦਿੱਤਾ। ਉਸ ਨੇ ਦੱਸਿਆ ਕਿ ਭਾਵੇਂ ਉਸ ਦਾ ਪਤੀ ਆਪਣੇ ਜਥੇ ਨਾਲ ਕੀਰਤਨ ਕਰਦਾ ਹੈ ਤੇ ਉਸ ਦੀਆਂ ਕਈ ਕੈਸਿਟਾਂ ਵੀ ਬਜ਼ਾਰ ਵਿੱਚ ਵਿਕ ਰਹੀਆਂ ਹਨ ਪਰ ਉਹ ਘਰ ਆ ਕੇ ਨਿੱਤ ਸ਼ਰਾਬ ਪੀਂਦਾ ਸੀ ਅਤੇ ਉਸ ਨੂੰ ਕੁੱਟਦਾ ਮਾਰਦਾ ਇਹ ਕਹਿੰਦਾ ਸੀ . "ਕੁੱਤੀਏ ਤੀਵੀਏ, ਤੈਨੂੰ ਤਾਂ ਕੁੜੀਆ ਹੀ ਜੰਮਦੀਆਂ ਨੇ। ਅਦਾਲਤ ਨੇ ਤਾਂ ਤੇਰਾ ਕੁਝ ਨਹੀਂ ਵਿਗਾੜਿਆ ਪਰ ਹੁਣ ਮੈ ਤੇਰਾ ਬੂਥਾ ਭੰਨੂੰ।"

ਉਸ ਨੇ ਦੱਸਿਆ ਕਿ ਫਿਰ ਉਸ ਦੇ ਪਤੀ ਨੇ ਦੁਬਾਰਾ ਸੁਨੱਖੀਆਂ ਮੁਟਿਆਰਾਂ ਨੂੰ ਆਪਣੇ ਸੰਪਰਕ ਵਿੱਚ ਲਿਆਉਣਾ ਸ਼ੁਰੂ ਕਰ ਦਿੱਤਾ ਤੇ ਡੇਰੇ ਵਿੱਚ ਹੀ ਹਰ ਰੋਜ਼ ਕਿਸੇ ਨਾ ਕਿਸੇ ਕੁੜੀ ਨੂੰ ਜਰੂਰ ਬੁਲਾਉਂਦਾ। ਉਸ ਨੇ ਕਿਹਾ, "ਜੇ ਮੈਂ ਮੌਕੇ ਤੇ ਪਹੁੰਚ ਕੇ ਉਸ ਦੀਆਂ ਇਹਨਾਂ ਕਰਤੂਤਾਂ ਦਾ ਵਿਰੋਧ ਕਰਦੀ ਤਾਂ ਉਹ ਮੈਨੂੰ ਧਮਕੀਆਂ ਦਿੰਦਾ ਅਖੇ ਮੇਰੀ ਸਰਕਾਰੇ ਦਰਬਾਰੇ ਬੜੀ ਪਹੁੰਚ ਹੈ।" ਐਸ. ਐਸ. ਪੀ. ਖੰਨਾ ਨੇ ਉਸ ਨੂੰ 12 ਬੋਰ ਦੀਆਂ ਦੋ ਬੰਦੂਕਾਂ, ਇੱਕ ਐਸ.ਐਲ. ਆਰ. ਤੇ ਇੱਕ ਸਟੇਨਗੰਨ ਦਿੱਤੀ ਹੋਈ ਹੈ। ਉਹ ਕਹਿੰਦੀ ਹੈ, "ਉਹ ਮੈਨੂੰ ਅਕਸਰ ਕਹਿੰਦਾ ਕਿ ਮੈਂ ਤੇਰੀ ਚੂੰ ਤਕ ਨਹੀ ਨਿਕਲਣ ਦਿਆਂਗਾ।"



10 ਜੁਲਾਈ ਨੂੰ ਸੁਰਿੰਦਰ ਕੌਰ ਨੇ 'ਸੰਤਾਂ' ਤੋਂ ਆਪਣੀ ਬੱਚੀ ਲਈ ਰੋਪੜ ਨੇੜਿਓਂ ਕਿਸੇ ਹਕੀਮ ਤੋਂ ਦਵਾਈ ਲੈਣ ਦੀ ਇਜਾਜ਼ਤ ਮੰਗੀ ਪਰ ਉਸ ਦੇ ਪਤੀ ਨੇ ਕਿਹਾ, "ਤੂੰ ਮੇਰੇ ਨਾਲ ਹੀ ਚੱਲੀ। ਇਕੱਠੇ ਹੀ ਦਵਾਈ ਲੈ ਆਵਾਗੇ ਤੇ ਰਾਤ ਆਨੰਦਪੁਰ ਸਾਹਿਬ ਰਹਾਗੇ।"

ਉਸ ਦਿਨ ਉਸ ਦੇ ਪਤੀ ਨੇ ਉਸ ਨੂੰ ਆਨੀ ਬਹਾਨੀਂ ਘਰੋਂ ਹੀ ਚਿਰਾਕੀ ਤੁਰਨ ਦਿੱਤਾ ਤੇ ਉਸ ਨੂੰ ਬੱਸ ਚੜ੍ਹਾ ਕੇ 5-7 ਕਿਲੋਮੀਟਰ ਤੇ ਸੜਕ ਦੇ ਕੋਲ ਹੀ ਖੜ੍ਹੀ ਹੋਣ ਲਈ ਕਿਹਾ। ਸ਼ਾਮੀਂ 7 ਵਜੇ ਉਥੇ 'ਸੰਤਾਂ' ਨੇ ਸੁਰਿੰਦਰ ਕੌਰ ਨੂੰ ਆਪਣੀ ਇੰਪਾਲਾ ਕਾਰ ਨੰਬਰ ਪੀ. ਬੀ. -10- 3849 ਵਿੱਚ ਬਿਠਾ ਲਿਆ। ਰਾਹ ਵਿੱਚ ਉਹ ਸਮਰਾਲਾ ਰੁਕਿਆ, ਫਿਰ ਗੜ੍ਹੀ ਦੇ ਪੁਲ ਕੋਲ ਤੇ ਆਖਰ ਕਾਰ ਰਾਤੀ 8.10 ਵਜੇ ਚਮਕੌਰ ਸਾਹਿਬ ਪਹੁੰਚੀ। ਉਥੇ ਗੁਰਦੁਆਰਾ ਗੜ੍ਹੀ ਸਾਹਿਬ ਵਿੱਚ ਦੋਹਾਂ ਨੇ ਲੰਗਰ ਛਕਿਆ।

ਸੁਰਿੰਦਰ ਕੌਰ ਅਨੁਸਾਰ, 'ਸੰਤਾਂ' ਨੇ ਚਮਕੌਰ ਸਾਹਿਬ ਵਿੱਚ ਐਵੇਂ ਹੀ ਸਮਾਂ ਬਿਤਾਇਆ ਅਤੇ 10 ਵਜੇ ਨਹਿਰ ਦੇ ਨਾਲ ਨਾਲ, ਕਾਰ ਰੋਪੜ ਵੱਲ ਮੋੜ ਲਈ। ਚਮਕੌਰ ਸਾਹਿਬ ਤੋਂ ਤਿੰਨ ਕਿਲੋਮੀਟਰ ਦੇ ਫ਼ਾਸਲੇ ਤੇ 'ਸੰਤਾਂ' ਨੇ ਆਪਣੀ ਕਾਰ ਭੋਜੇ ਮਾਜਰਾ ਦੇ ਪੁਲ ਕੋਲ ਰੋਕ ਦਿੱਤੀ। ਫਿਰ ਉਸ ਨੇ ਸੁਰਿੰਦਰ ਨੂੰ ਕਿਹਾ ਕਿ ਆ ਜਾਹ, ਥੋੜ੍ਹੇ ਚਿਰ ਨਹਿਰ ਦੇ ਕੰਢੇ ਬੈਠਦੇ ਹਾਂ, ਗਰਮੀ ਬਹੁਤ ਜਿਆਦਾ ਹੈ।

ਉਹ ਦੋਵੇਂ ਜਣੇ ਪੁਲ ਦੇ ਹੇਠਾਂ ਚੌਕੀ ਉੱਤੇ, ਰੋਪੜ ਵੱਲ ਦੇ ਪਾਸੇ ਬੈਠ ਗਏ। ਉਥੇ ਹੀ ਉਸ ਨੇ ਸੁਰਿੰਦਰ ਕੌਰ ਨੂੰ ਕਪੜੇ ਲਾਹੁਣ ਲਈ ਕਿਹਾ ਤੇ ਉਸ ਨਾਲ ਸੰਭੋਗ ਕੀਤਾ। ਇਸ ਤੋਂ ਬਾਅਦ ਉਸ ਨੇ ਸੁਰਿੰਦਰ ਕੌਰ ਨੂੰ ਨਹਿਰ ਵਿੱਚ ਧੱਕਾ ਦੇ ਦਿੱਤਾ। ਸੁਰਿੰਦਰ ਕੌਰ ਨੇ ਦੱਸਿਆ ਕਿ ਉਹ ਪਾਣੀ ਵਿੱਚ ਡਿਗਦਿਆ ਹੀ ਪੁਲ ਦੇ ਹੇਠੋਂ ਦੂਜੇ ਪਾਸੇ ਕੰਢੇ ਤੇ ਘਾਹ-ਫੂਸ ਤੇ ਝਾੜੀਆ ਵਿੱਚ ਫਸ ਗਈ।

ਜਦ ਸੰਤ ਆਪਣੀ ਇੰਪਾਲਾ ਕਾਰ ਮੋੜ ਕੇ ਰਵਾਨਗੀ ਪਾਉਣ ਲੱਗੇ ਤਾ ਉਨ੍ਹਾ ਨੇ ਨਹਿਰ ਦੇ ਕੰਢੇ ਖੜ੍ਹੀ ਸੁਰਿੰਦਰ ਕੌਰ ਨੂੰ ਦੇਖ ਲਿਆ। ਉਸ ਨੇ ਤੁਰੰਤ ਹੀ ਕਾਰ ਰੋਕੀ ਤੇ ਉਸ ਨੇ ਆ ਕੇ ਸੁਰਿੰਦਰ ਕੌਰ ਨੂੰ ਫੜ ਲਿਆ। ਉਹ ਉਸ ਨਾਲ ਹੱਥੋਪਾਈ ਹੁੰਦਾ, ਉਸ ਦਾ ਗਲਾ ਘੁੱਟਣ ਦਾ ਯਤਨ ਕਰਨ ਲੱਗਿਆ। ਉਸ ਨੇ ਆਪਣੇ ਮੋਟੇ ਕੜੇ ਨਾਲ ਕਈ ਵਾਰ, ਸੁਰਿੰਦਰ ਕੌਰ ਦੇ ਮੂੰਹ ਤੇ ਕਰ ਦਿੱਤੇ। ਸੁਰਿੰਦਰ ਕੌਰ ਆਪਣੇ ਬਚਾਅ ਲਈ ਰੌਲਾ ਪਾਉਂਦੀ ਰਹੀ।

ਸਬੱਬ ਨਾਲ, ਨਹਿਰ ਦੇ ਕੰਢੇ ਆਪਣੇ ਝੋਨੇ ਨੂੰ ਸਿੰਜਦੇ, ਪਿੰਡ ਰਾਮਪੁਰ ਬੇਟ ਦੇ ਦੋ ਜੱਟਾ ਗੁਰਦੇਵ ਸਿੰਘ ਤੇ ਬਚਿੱਤਰ ਸਿੰਘ ਨੇ ਸੁਰਿੰਦਰ ਕੌਰ ਦੀਆ ਚੀਕਾਂ ਸੁਣ ਕੇ ਹਮਲਾਵਰ ਨੂੰ ਲਲਕਾਰਿਆ।

ਜਦੋਂ 'ਸੰਤ' ਨੂੰ ਲੱਗਿਆ ਕਿ ਉਹ ਹੁਣ ਫੜਿਆ ਜਾਵੇਗਾ, ਤਾਂ ਉਹ ਆਪਣੀ ਆਪਣੀ ਇੰਪਾਲਾ ਕਾਰ ਵਿੱਚ ਬੈਠ ਕੇ ਫਰਾਰ ਹੋ ਗਿਆ। ਇਨ੍ਹਾ ਕਿਸਾਨਾ ਨੇ ਆਪਣੇ ਕੋਲੋਂ ਕੁਝ ਕਪੜੇ ਦੇ ਕੇ ਸੁਰਿੰਦਰ ਕੌਰ ਦਾ ਨੰਗਾ ਪਿੰਡਾ ਢਕਿਆ ਤੇ ਉਸ ਨੂੰ ਸੰਭਾਲਿਆ। ਉਨ੍ਹਾਂ ਸੁਰਿੰਦਰ ਕੌਰ ਵਾਰਸਾ ਦੇ ਹਵਾਲੇ ਕੀਤੀ ਤੇ ਪੁਲੀਸ ਕੋਲ ਰਿਪੋਰਟ ਲਿਖਵਾਈ।

*(ਰੋਜ਼ਾਨਾ ਜੱਗਬਾਣੀ)*

## ਸੱਚ ਦੀ ਤਲਾਸ਼ ਤੋਂ ਬਰਬਾਦੀ ਵੱਲ ਸਫ਼ਰ

ਟੋਕੀਓ, 20 ਜੂਨ – ਲੋੜੋਂ ਵੱਧ ਭੌਤਿਕਵਾਦੀ ਜਪਾਨ ਦੇ ਲੋਕੀ ਭੌਤਿਕਵਾਦ ਤੋਂ ਉਕਤਾ ਗਏ ਹਨ। ਉਨ੍ਹਾ ਨੇ ਆਪਣੀ ਜ਼ਿਹਨੀ ਉਕਤਾਹਟ ਤੋਂ ਬਚਣ ਲਈ ਕਈ ਤਰ੍ਹਾਂ ਦੇ ਧਾਰਮਿਕ ਪਾਖੰਡ ਰਚੇ ਹੋਏ ਹਨ। ਕਈ ਪਾਖੰਡੀ ਅਤੇ ਆਪੇ ਬਣੇ ਸਾਧੂ – ਸੰਤ ਜਾਪਾਨੀਆ ਦੀ ਇਸ ਉਕਤਾਹਟ ਤੋਂ ਫਾਇਦਾ ਉਠਾ ਰਹੇ ਹਨ। ਅਜਿਹਾ ਹੀ ਇੱਕ ਸਾਧੂ ਸ਼ੋਕੋ ਆਸਾਹਾਰਾ ਹੈ ਜੋ ਆਪਣੇ – ਆਪ ਨੂੰ ਇੱਕੋ ਸਮੇਂ ਬੁੱਧ ਅਤੇ ਸ਼ਿਵ ਦਾ ਅਵਤਾਰ ਦਸਦਾ ਹੈ।

ਆਸਾਹਾਰਾ ਨੇ ਸ਼ੁਰੂ ਵਿੱਚ ਇਹ ਭਵਿੱਖਬਾਣੀ ਕੀਤੀ ਸੀ ਕਿ ਸੰਨ 1997 ਵਿੱਚ ਦੁਨੀਆਂ ਦਾ ਅੰਤ ਹੋ ਜਾਵੇਗਾ। ਇਸੇ ਸੰਨ ਵਿੱਚ ਮਹਾਂਯੁੱਧ ਛਿੜੇਗਾ, ਜਿਸ ਵਿੱਚ ਅਮਰੀਕਾ ਜਾਪਾਨ ਨੂੰ ਹੜੱਪ ਕਰਨ ਦਾ ਯਤਨ ਕਰੇਗਾ। ਆਸਾਹਾਰਾ ਨੇ ਆਪਣੀ ਚਲਾਈ ਸੰਪਰਦਾਇ ਦਾ ਨਾ ਓਮ ਸ਼ਿਨਰਿਕਿਓ ਸੰਪਰਾਦਾਏ ਰੱਖਿਆ ਸੀ। ਕੁਝ ਸਮਾ ਪਿੱਛੋਂ ਆਸਾਹਾਰਾ ਨੇ ਦੁਨੀਆਂ ਦੇ ਨਸ਼ਟ ਹੋਣ ਦਾ ਸਾਲ 1997 ਦੀ ਥਾਂ ਤੇ 1995 ਐਲਾਨ ਕਰ ਦਿੱਤਾ। ਟੋਕੀਓ ਦੀਆ ਅੰਡਰਗਰਾਉਂਡ ਟਰੇਨਾਂ ਉਪਰ ਜ਼ਹਿਰੀਲੀ ਗੈਸ ਨਾਲ ਹਮਲੇ ਦੇ ਜ਼ਿੰਮੇਵਾਰ ਇਕ ਡਾਕਟਰ ਨੇ ਬਾਅਦ ਵਿੱਚ ਪੁਲਿਸ ਕੋਲ ਇਹ ਗੱਲ ਸਵੀਕਾਰ ਕੀਤੀ ਸੀ ਕਿ ਜ਼ਹਿਰੀਲੀ ਗੈਸ ਨਾਲ ਇਹ ਹਮਲਾ ਇਸ ਲਈ ਕੀਤਾ ਗਿਆ ਸੀ ਤਾ ਜੋ ਉਨ੍ਹਾ ਦੇ ਗੁਰੂ ਆਸਾਹਾਰਾ ਦੀ ਭਵਿੱਖਬਾਣੀ ਸੱਚੀ ਕਰ ਵਿਖਾਈ ਜਾਵੇ।

40 ਸਾਲਾ ਦੇ ਇਸ ਅੰਸ਼ਕ ਰੂਪ ਵਿੱਚ ਅੰਨ੍ਹੇ ਆਸਾਹਾਰਾ ਨੇ ਫੂਜੀ ਪਰਬਤ ਉਪਰ ਇਕ ਵਿਸ਼ਾਲ ਕੰਪਲੈਕਸ ਵਿੱਚ ਗੋਲਾ ਬਾਰੂਦ ਬਣਾਉਣ ਵਾਲੀਆਂ ਫੈਕਟਰੀਆਂ ਲਾਈਆ ਹੋਈਆਂ ਸਨ। ਇੱਕ ਜ਼ਹਿਰੀਲੀ ਗੈਸ ਸੇਰਿਨ ਤਿਆਰ ਕੀਤੀ ਜਾਂਦੀ ਸੀ, ਜਿਸ ਨਾਲ ਲੱਖਾ ਲੋਕਾਂ ਨੂੰ ਮੌਤ ਦੇ ਘਾਟ ਉਤਾਰਿਆ ਜਾ ਸਕਦਾ ਸੀ। ਸਵੈਚਾਲਕ ਬੰਦੂਕਾਂ ਦਾ ਕਾਰਖਾਨਾ ਉਤਪਾਦਨ ਸ਼ੁਰੂ ਕਰਨ ਹੀ ਵਾਲਾ ਸੀ ਕਿ ਇਸ ਸੰਪਰਦਾਇ ਦਾ ਸਾਰਾ ਝੂਠ ਦਾ ਪੋਲ ਖੁੱਲ੍ਹ ਗਿਆ ਅਤੇ ਆਸਾਹਾਰਾ ਨੂੰ ਉਸ ਦੇ ਸਾਥੀਆਂ ਸਮੇਤ ਜੇਲ੍ਹ ਦੀਆਂ ਸਲਾਖਾਂ ਪਿੱਛੇ ਡੱਕ ਦਿੱਤਾ ਗਿਆ।

ਜਪਾਨੀ ਪੁਲਿਸ ਵੱਲੋਂ ਪਕੜੇ ਗਏ ਓਮ ਸੰਪਰਦਾਇ ਦੇ ਮੈਂਬਰਾ

ਨੇ ਬੜੀਆਂ ਰਹੱਸਮਈ ਗੱਲਾਂ ਦਾ ਪੁਲਿਸ ਸਾਹਮਣੇ ਇਕਬਾਲ ਕੀਤਾ ਹੈ। ਪੁੱਛਗਿੱਛ ਤੋਂ ਪਤਾ ਲੱਗਿਆ ਹੈ ਕਿ ਇਸ ਸੰਪਰਦਾਇ ਕੋਲ ਇੱਕ ਅਰਬ ਡਾਲਰ ਤੋਂ ਵੀ ਵੱਧ ਦੀ ਜਾਇਦਾਦ ਹੈ। ਇਸ ਸੰਪਰਦਾਇ ਵਿੱਚ ਜਪਾਨ ਦੇ ਵੱਡੇ ਵੱਡੇ ਵਿਗਿਆਨੀ ਅਤੇ ਇੰਜੀਨੀਅਰ ਵੀ ਸ਼ਾਮਲ ਸਨ।

ਓਮ ਸ਼ਿਨਦਿਕੀਆਂ ਨੇ ਲੜਾਕੂ ਹਵਾਈ ਜਹਾਜ਼, ਟੈਂਕ ਅਤੇ ਲੇਜ਼ਰ ਹਥਿਆਰ ਪ੍ਰਾਪਤ ਕਰਨ ਦੇ ਵੀ ਯਤਨ ਕੀਤੇ ਗਏ ਸਨ। ਰੂਸ ਵਿੱਚ 3000 ਤੋਂ ਵੱਧ ਲੋਕੀ ਆਸਾਹਾਰਾ ਦੇ ਸ਼ਰਧਾਲੂ ਸਨ।

ਓਮ ਸ਼ਿਨਦਿਕੀਓ ਸੰਪਰਦਾਇ ਦੇ ਤੌਰ ਤਰੀਕੇ ਵੀ ਕੁਝ ਅਜੀਬੋ ਗਰੀਬ ਸਨ। ਆਪਣੇ ਗੁਰੂ ਆਸਾਹਾਰਾ ਦੇ ਦਿਮਾਗ ਦੀਆਂ ਤਰੰਗਾਂ ਤੱਕ ਪੁੱਜਣ ਲਈ ਨਵੇਂ ਸ਼ਰਧਾਲੂਆ ਨੂੰ ਇੱਕ ਖਾਸ ਕਿਸਮ ਦੀ ਇਲੈਕਟਰਾਨਿਕ ਟੋਪੀ ਦਿੱਤੀ ਜਾਂਦੀ ਸੀ। ਸੰਪਰਦਾਇ ਵਿੱਚ ਸ਼ਾਮਲ ਕੀਤੇ ਜਾਣ ਤੋਂ ਪਹਿਲਾ ਸ਼ਰਧਾਲੂਆਂ ਨੂੰ ਕਠਿਨ ਪ੍ਰੀਖਿਆ ਵਿੱਚੋਂ ਵੀ ਗੁਜ਼ਰਨਾ ਪੈਂਦਾ ਸੀ, ਜਿਸ ਵਿੱਚ ਕਈਆਂ ਸ਼ਰਧਾਲੂਆਂ ਨੂੰ ਕਈ ਗੈਲਨ ਗਰਮ ਪਾਣੀ ਪੀ ਕੇ ਮੁੜ ਉਸ ਨੂੰ ਉਲਟੀ ਰਾਹੀਂ ਬਾਹਰ ਕੱਢਣਾ ਸ਼ਾਮਲ ਸੀ। ਜਿਹੜੇ ਸ਼ਰਧਾਲੂ ਆਪਣੇ ਮੁਰਸ਼ਦ ਦੇ ਵਧੇਰੇ ਨੇੜੇ ਹੋਣਾ ਚਾਹੁੰਦੇ ਸਨ ਉਨ੍ਹਾ ਨੂੰ ਆਸਾਹਾਰਾ ਦਾ ਖੂਨ ਅਤੇ ਵੀਰਜ ਆਦਿ ਪੀਣ ਨੂੰ ਦਿੱਤੇ ਜਾਦੇ ਸਨ ਤਾ ਜੋ ਚੇਲੇ ਗੁਰੂ ਵਿੱਚ ਅਭੇਦ ਹੋ ਸਕਣ।

*(ਰੋਜ਼ਾਨਾ ਅਜੀਤ)*

## ਮਿਸਰ 'ਚ 13 ਸਾਲਾ ਲੜਕੀ ਇਸਲਾਮੀ ਮੂਲਵਾਦ ਦਾ ਸ਼ਿਕਾਰ

ਕਾਹਿਰਾ, 12 ਜੁਲਾਈ–ਚੰਦ ਮਿੰਟ ਲਈ ਆਪਣੇ ਚਿਹਰੇ ਤੋਂ ਬੁਰਕਾ ਹਟਾਉਣ ਦੇ ਜੁਰਮ 'ਚ 13 ਸਾਲਾ ਲੜਕੀ ਨੂੰ ਰੋਜ਼ ਕੁੱਟਿਆ ਜਾਂਦਾ ਸੀ। ਪੁਲਿਸ ਅਨੁਸਾਰ ਇਸ ਲੜਕੀ ਨੂੰ ਕੁੱਟ ਕੁੱਟ ਕੇ ਅਧਮੋਈ ਕਰ ਦਿੱਤਾ ਅਤੇ ਬਾਅਦ ਵਿੱਚ ਸਾਹ ਘੁੱਟਣ ਨਾਲ ਉਸਦੀ ਮੌਤ ਹੋ ਗਈ।

ਇੱਕ ਕੱਟੜਪੰਥੀ ਮੌਲਵੀ ਮੁਹੰਮਦ ਅਕੀਲ ਦੇ ਹੁਕਮ ਤੇ ਉਸਦੀ ਘਰ ਵਾਲੀ ਅਤੇ ਲੜਕੀ ਦੀ ਮਾ ਨੇ ਲੜਕੀ ਨੂੰ ਇੱਕ ਮਹੀਨੇ ਲਈ ਕਮਰੇ 'ਚ ਬੰਦ ਰੱਖਿਆ। ਲੜਕੀ ਦਾ ਕਸੂਰ ਸਿਰਫ਼ ਏਨਾ ਸੀ ਕਿ ਇੱਕ ਦਿਨ ਗਰਮੀ ਤੋਂ ਪ੍ਰੇਸ਼ਾਨ ਹੋ ਕੇ ਉਸਨੇ ਕਿਸੇ ਜਨਤਕ ਥਾਂ ਤੇ ਕੁਝ ਦੇਰ ਲਈ ਚਿਹਰੇ ਤੋਂ ਬੁਰਕਾ ਹਟਾ ਲਿਆ ਸੀ। ਮੌਲਵੀ ਅਨੁਸਾਰ ਉਸਨੇ ਲੜਕੀ ਅੰਦਰ ਵੜੇ ਸ਼ੈਤਾਨ ਨੂੰ ਭਜਾਉਣ ਲਈ ਇਹ ਹੁਕਮ ਦਿੱਤਾ। ਲੜਕੀ ਦੀ ਮਾ ਦਾ ਕਹਿਣਾ ਹੈ ਕਿ ਉਹ ਅੱਲਾ ਵਿੱਚ ਵਿਸ਼ਵਾਸ਼ ਰੱਖਦੀ ਹੈ ਅਤੇ ਅੱਲਾ ਨੇ ਹੀ ਉਸਨੂੰ ਸਹੀ ਰਸਤਾ ਦਿਖਾਇਆ ਹੈ। ਮੌਲਵੀ ਦੀ ਪਤਨੀ ਅਤੇ ਲੜਕੀ ਦੇ ਮਾਂ ਬਾਪ ਨੂੰ ਹਿਰਾਸਤ ਵਿੱਚ ਲੈ ਲਿਆ ਗਿਆ ਹੈ।

*(ਅੱਜ ਦੀ ਆਵਾਜ਼)*

*ਮਿੰਨੀ ਕਹਾਣੀ :–*



## ਸੱਚ

*ਨਵਦੀਪ ਲੰਡੇ*

ਨਿੱਕਾ ਬੀਮਾਰ ਹੋ ਗਿਆ। 15-16 ਦਿਨ ਹਸਪਤਾਲ ਪਿਆ ਰਿਹਾ। ਬੀਮਾਰੀ ਦੇ ਇਲਾਜ ਤੇ ਅੱਠ ਕੁ ਹਜ਼ਾਰ ਖਰਚਾ ਆ ਗਿਆ। ਗਰੀਬ ਪਰਿਵਾਰ ਨੂੰ ਇਸ ਖਰਚੇ ਨੇ ਹੋਰ ਖੁੰਗਲ ਕਰ ਦਿੱਤਾ।

"ਥੋਡੇ ਘਰ ਤੇ ਕਿਸੇ ਓਪਰੀ ਸ਼ੈਅ ਦੀ ਕਰੋਪੀ ਹੈ ... ਨਹੀ ਤਾਂ ਤਾਪ ਕਿਉ ਨਾ ਲੱਥੇ...... ਉਹ ਵੀ 15-15 ਦਿਨ...... ਨਾਲੇ ਸ਼ਹਿਰ ਦੇ ਡਾਕਟਰ ਤਾਂ ਕਿੰਨੇ ਕਿੰਨੇ ਪੜੇ ਐ।" ਇੱਕ ਗੁਆਂਢੀ ਨੇ ਰਮਜ਼ ਦਿੱਤੀ। ਘਰ ਨੂੰ ਓਪਰੀ ਸ਼ੈਅ ਤੋਂ ਮੁਕਤ ਕਰਾਉਣ ਲਈ ਉਨ੍ਹਾਂ ਪਾਠ ਰਖਵਾ ਦਿੱਤਾ। ਕੋਈ ਸੱਤ ਹਜ਼ਾਰ ਰੁਪਈਆ ਖਰਚ ਆ ਗਿਆ ਸੀ।

"ਮੈਂ ਕਿਹਾ ਕਿਸੇ ਤੋਂ ਪੈਸੇ ਫੜ੍ਹ ਕੇ ਗੁੜ ਚਾਹ ਹੀ ਲੈ ਆ, ਪੀਪੀਆ ਖਾਲੀ ਪਈਆਂ।" ਘਰ ਵਾਲੀ ਬੋਲੀ।

"ਉਧਾਰ ਕੋਈ ਦਿੰਦਾ ਨੀ – ਕਹਿੰਦੇ ਜੋ ਪਾਠ ਵਾਸਤੇ ਸਮਾਨ ਲਿਆ ਸੀ, ਪਹਿਲਾਂ ਉਸ ਦੇ ਪੈਸੇ ਮੋੜ," ਪਤੀ ਨੇ ਦੁੱਖ ਰੋਇਆ।

"ਤੁਸੀ ਪਹਿਲਾਂ ਸੋਚਣਾ ਸੀ, ਜਿਹੜਾ ਸੱਤ ਹਜ਼ਾਰ ਪਾਠ ਤੇ ਲਾਇਆ ਸੀ ਉਸਦਾ ਸੌਦਾ ਪੱਤਾ ਲਿਆਉਂਦੇ। ਮੈਂ ਤਾਂ ਡਾਕਟਰ ਦੀ ਦੁਆਈ ਨਾਲ ਹੀ ਠੀਕ ਹੋ ਚੱਲਿਆ ਸੀ।" ਨਿੱਕਾ ਵਿੱਚੋਂ ਹੀ ਬੋਲਿਆ।

ਪਤੀ ਪਤਨੀ ਦੋਨੋਂ ਇੱਕ ਦੂਜੇ ਦੇ ਮੂੰਹ ਵੱਲ ਬਿਟਰ ਬਿਟਰ ਝਾਕਣ ਲੱਗੇ।

## 'ਸੰਤ ਨੇ 35000 ਰੁਪਿਆ ਠੱਗਿਆ

ਜਲਾਲਾਬਾਦ, 16 ਅਗਸਤ–ਇਥੋਂ ਅੱਠ ਕਿਲੋਮੀਟਰ ਦੂਰ ਪਿੰਡ ਆਲਮਕੇ ਦੇ ਵਸਨੀਕ ਗੁਰਾਂਦਿੱਤਾ ਮੱਲ ਕੋਲੋਂ ਇੱਕ 'ਸੰਤ ਦੁਆਰਾ 35000 ਰੁਪਏ ਠੱਗ ਲੈਣ ਦਾ ਸਮਾਚਾਰ ਪ੍ਰਾਪਤ ਹੋਇਆ ਹੈ।

ਸੰਤ ਨੇ ਗੁਰਾਂਦਿੱਤਾ ਮੱਲ ਦੇ ਪਰਿਵਾਰ ਨੂੰ ਕਿਹਾ ਕਿ ਤੁਹਾਡੇ ਘਰ ਵਿੱਚ ਸੋਨੇ ਦੀ ਇੱਕ ਭਰੀ ਦੇਗ ਨੱਪੀ ਹੋਈ ਹੈ। ਸੰਤ ਨੇ ਬੜੀ ਹੁਸ਼ਿਆਰੀ ਨਾਲ ਉਹਨਾਂ ਨੂੰ ਭਰਮਾ ਕੇ ਦੇਗ ਦੇ ਕੁੰਡੇ ਵੀ ਧਰਤੀ ਪੁੱਟ ਕੇ ਦਿਖਾ ਦਿੱਤੇ ਜਿਹੜੇ ਕਿ ਉਸ ਖੁਦ ਹੀ ਨੱਪੇ ਸਨ। ਦੋ ਰਾਤਾਂ ਖੂਬ ਸੇਵਾ ਕਰਵਾ ਕੇ ਇਹ ਕਹਿ ਦਿੱਤਾ ਕਿ ਦੇਗ ਦਾ ਸਹੀ ਸੋਨਾ ਪ੍ਰਾਪਤ ਕਰਨ ਲਈ ਆਦਮੀ ਦੀ ਬਲੀ ਜਾਂ ਫਿਰ 35000 ਰੁਪਏ ਚਾਹੀਦੇ ਹਨ, ਨਹੀ ਤਾਂ ਸਾਰਾ ਸੋਨਾ ਗਾਇਬ ਹੋ ਜਾਵੇਗਾ। ਗੁਰਾਂਦਿੱਤਾ ਮੱਲ ਨੇ 35000 ਰੁਪਏ ਇਕੱਠੇ ਕਰਕੇ ਲਿਆ ਦਿੱਤੇ। ਸੰਤ ਉਹਨਾਂ ਨੂੰ ਆਪਣੇ ਗੁਰੂ ਨੂੰ ਲਿਆਉਣ ਦਾ ਚਕਮਾ ਦੇ ਕੇ ਚਲਾ ਗਿਆ। ਜਦੋਂ ਕਈ ਦਿਨ ਬੀਤਣ ਤੇ ਵੀ ਸੰਤ ਨਾ ਪਰਤਿਆ ਤਾ ਉਹਨਾ ਧਰਤੀ ਪੁੱਟੀ ਜਿਸ ਜਗ੍ਹਾ ਤੋਂ ਕੇਵਲ ਦੋ ਕੁੰਡੇ ਹੀ ਨਿਕਲੇ।

*(ਪੰਜਾਬੀ ਟ੍ਰਿਬਿਊਨ)*



*ਤਰਕ ਦਰਪਣ :–*

# ਪਿਛਾਂਹ ਖਿਚੂ ਰਹੁ ਰੀਤਾਂ ਦੀਆਂ ਬੇੜੀਆਂ

*ਰਾਮ ਸਵਰਨ ਸਿੰਘ*

ਪੁਰਾਤਨ ਪਿਛਾਂਹਖਿਚੂ ਸੰਸਕਾਰਾਂ ਵਾਲੇ ਸਭਿਆਚਾਰਕ ਪਿਛੋਕੜ ਤੇ ਲੋਕਾਂ ਦੀ ਅਗਿਆਨਤਾ ਭਰੀ ਲਾਈਲੱਗ ਬਿਰਤੀ ਸਦਕਾ ਸਾਡੇ ਸਮਾਜ ਵਿੱਚ ਜਿੰਦਗੀ ਦੇ ਹਰ ਮੋੜ ਤੇ ਵੇਲਾ–ਵਿਹਾ ਚੁੱਕੀਆਂ ਰਹੁ–ਰੀਤਾਂ ਦਾ ਬੋਲ–ਬਾਲਾ ਹੈ। ਜਨਮ ਤੋਂ ਲੈ ਕੇ ਮੌਤ ਤੱਕ ਇਹ ਇਹ ਅਲਾਮਤਾਂ ਮਨੁੱਖ ਦਾ ਪਿੱਛਾ ਨਹੀ ਛੱਡਦੀਆਂ। ਮਸਲਨ ਇਹਨਾਂ ਦੀ ਜਕੜ ਜਨਮ ਤੋਂ ਆਰੰਭ ਹੋ ਜਾਂਦੀ ਹੈ। 'ਚੰਗੀ ਤੇ ਸਫ਼ਲ ਜਿੰਦਗੀ' ਲਈ ਨਾਮਕਰਣ ਤੋਂ ਲੈ ਕੇ ਜੋਤਿਸ਼ੀ ਤੋਂ ਜਨਮ ਕੁੰਡਲੀ ਬਣਵਾਉਣ ਤੱਕ, ਤਰ੍ਹਾਂ ਤਰ੍ਹਾਂ ਦੇ ਵਹਿਮਾਂ–ਭਰਮਾਂ, ਅੰਧਵਿਸ਼ਵਾਸਾਂ ਨਾਲ ਜੁੜੀਆਂ ਇਹ ਰਹੁ–ਰੀਤਾਂ ਬਚਪਨ, ਪੜ੍ਹਾਈ, ਲਿਖਾਈ ਨੌਕਰੀ ਤੇ ਵਿਆਹ ਵੇਲੇ ਵੀ ਆਪਣਾ ਅਸਰ ਦਿਖਾਉਂਦੀਆਂ ਹਨ। ਮੌਤ ਉਪਰੰਤ 'ਰੂਹ ਦੀ ਸ਼ਾਂਤੀ' ਤੋਂ ਲੈ ਕੇ 'ਫੁੱਲ ਪਾਉਣ' ਤੱਕ ਕੀਤੀਆਂ ਜਾਂਦੀਆਂ ਬੇਲੋੜੀਆਂ ਤੇ ਪਿਛਾਹਖਿਚੂ ਰਸਮਾਂ ਅਜੋਕੇ ਮਨੁੱਖ ਦੀ ਅਗਿਆਨਤਾ ਦਾ ਸਬੂਤ ਹਨ। ਤਰਕਸ਼ੀਲ ਨਜ਼ਰੀਏ ਅਨੁਸਾਰ ਇਹ ਰਹੁ–ਰੀਤਾਂ ਮਨੁੱਖ ਦੇ ਪੈਰਾਂ 'ਚ ਪਈਆਂ ਬੇੜੀਆਂ ਹਨ ਜਿਹੜੀਆਂ ਅਗਿਆਨਤਾ ਤੋਂ ਚਾਨਣ ਦੇ ਸਫ਼ਰ ਵਿੱਚ ਰੁਕਾਵਟ ਹਨ। ਇਹਨਾਂ ਰਹੁ–ਰੀਤਾ ਦੇ ਜਨਮ ਸਮੇਂ ਦੇ ਮਨੁੱਖ ਦੀ ਸੋਚ ਅਤੇ ਅਜੋਕੇ ਯੁੱਗ ਦੇ ਮਨੁੱਖ ਦੀ ਸੋਚ ਵਿੱਚ ਜਮੀਨ–ਅਸਮਾਨ ਦਾ ਅੰਤਰ ਹੈ। ਉਸ ਸਮੇਂ ਇਹ ਬੇਲੋੜੀਆਂ ਤੇ ਪਿਛਾਂਹਖਿਚੂ ਰਹੁ–ਰੀਤਾ ਮਨੁੱਖ ਦੀ ਅਗਿਆਨਤਾ, ਡਰ ਅਤੇ ਅੰਧਵਿਸ਼ਵਾਸ਼ਾਂ ਵਿੱਚੋਂ ਉਪਜੀਆ ਸਨ। ਅੱਜ ਵਿਗਿਆਨ ਨੇ ਪੁਰਾਤਨ ਧਾਰਨਾਵਾਂ ਨੂੰ ਰੱਦ ਕਰ ਦਿੱਤਾ ਹੈ, ਵਿਗਿਆਨਕ ਸੋਚ ਨੇ ਮਨੁੱਖ ਨੂੰ ਅੰਧਵਿਸ਼ਵਾਸ਼ਾਂ ਵਿੱਚੋਂ ਬਾਹਰ ਕੱਢ ਕੇ ਨਵੀ ਨਰੋਈ ਸੋਚ ਪ੍ਰਦਾਨ ਕੀਤੀ ਹੈ। ਪਿਛਾਂਹਖਿਚੂ ਰਹੁ–ਰੀਤਾਂ ਨਾਲ ਜਿੱਥੇ ਵਾਧੂ ਆਰਥਿਕ ਨੁਕਸਾਨ ਹੁੰਦਾ ਹੈ ਉੱਥੇ ਮਨੁੱਖ ਸਮੇਂ ਦਾ ਹਾਣੀ ਵੀ ਨਹੀਂ ਬਣ ਸਕਦਾ। ਸਮੇਂ ਦੀ ਮੰਗ ਹੈ ਕਿ ਅਜਿਹੀਆਂ ਰਹੁ–ਰੀਤਾਂ ਨੂੰ ਤਿਆਗ ਕੇ ਅਗਾਂਹਵਧੂ ਰੀਤਾਂ ਦੀ ਪਿਰਤ ਪਾਈ ਜਾਵੇ। ਨਰੋਈਆਂ ਕਦਰਾਂ ਕੀਮਤਾਂ ਨੂੰ ਪਹਿਲ ਦਿੱਤੀ ਜਾਵੇ।

### ਮੁਬਾਰਕ ਕਦਮ :–

ਪਿਛਲੇ ਸਾਲ ਕੋਟਕਪੂਰਾ ਨੇੜਲੇ ਪਿੰਡ ਭਲੂਰ ਦੀ ਪੰਚਾਇਤ ਤੇ ਲੋਕਾਂ ਨੇ ਮੌਤ ਉਪਰੰਤ 'ਵੱਡੇ ਕਰਨ' ਦੀ ਪਿਛਾਂਹਖਿਚੂ ਰਸਮ ਤੇ ਪਾਬੰਦੀ ਲਗਾ ਕੇ ਸ਼ਲਾਘਾਯੋਗ ਤੇ ਸਮੇਂ ਦੇ ਹਾਣ ਦਾ ਫੈਸਲਾ ਕੀਤਾ ਸੀ। ਬਜ਼ੁਰਗਾਂ ਦੀ ਮੌਤ ਉੱਪਰ ਕਿਸੇ ਕਿਸਮ ਦਾ ਅਡੰਬਰ ਕਰਨ ਉੱਪਰ ਪਾਬੰਦੀ ਲਗਾ ਕੇ ਉਲੰਘਣਾ ਕਰਨ ਵਾਲਿਆ ਲਈ ਸਜ਼ਾ ਵੀ ਨਿਸ਼ਚਿਤ ਕੀਤੀ ਸੀ। ਪਿਛਲੇ ਦਿਨੀ ਲੰਬੀ ਬਲਾਕ ਦੇ ਪਿੰਡ ਮਾਨ ਦੀ ਪੰਚਾਇਤ ਨੇ ਕੁਝ ਇਸ ਤਰ੍ਹਾਂ ਦੇ ਫੈਸਲੇ ਕਰਕੇ ਨਵੀਆ/ਨਿੱਗਰ ਕਦਰਾਂ ਕੀਮਤਾਂ ਦੀ ਸਥਾਪਨਾ ਲਈ ਇੱਕ ਹੋਰ ਕਦਮ ਪੁੱਟਿਆ ਹੈ। ਫੈਸਲੇ ਅਨੁਸਾਰ ਪਿੰਡ ਵਿੱਚ ਕਿਸੇ ਬਜ਼ੁਰਗ ਦੀ ਮੌਤ ਉੱਪਰ ਮਠਿਆਈ ਆਦਿ ਪਕਾਉਣ, ਅੱਧ ਬੁਣਿਆ ਮੰਜਾ ਦਾਨ ਕਰਨ ਤੇ ਪਾਬੰਦੀ ਲਗਾਕੇ, ਵਿਛੜਨ ਵਾਲੇ ਦੇ 'ਫੁੱਲਾਂ' ਨੂੰ ਕਿਸੇ ਧਾਰਮਿਕ ਸਥਾਨ ਤੇ ਜਾ ਕੇ ਪਾਣੀ ਵਿੱਚ ਵਹਾਉਣ ਦੀ ਬਜਾਏ ਪਿੰਡ ਨਾਲ ਵਗਦੀ ਨਹਿਰ ਵਿੱਚ ਹੀ ਪ੍ਰਵਾਹ ਕਰਨ ਦਾ ਸ਼ਲਾਘਾਯੋਗ ਫੈਸਲਾ ਕੀਤਾ ਹੈ। ਫੈਸਲੇ ਅਨੁਸਾਰ ਅੰਤਿਮ ਰਸਮਾਂ ਪੂਰੀਆ ਹੋਣ ਤੱਕ ਪਰਿਵਾਰ ਦੇ ਮੈਂਬਰ ਸੱਥਰ ਤੇ ਸੌਣ ਦੀ ਬਜਾਏ ਮੰਜਿਆਂ ਉੱਪਰ ਹੀ ਸੌਇਆ ਕਰਨਗੇ। ਇਸ ਤਰ੍ਹਾਂ ਦੇ ਪੰਚਾਇਤੀ ਫੈਸਲਿਆਂ ਨੂੰ ਮੁਬਾਰਕ ਕਦਮ ਕਹਿਣਾ ਬਣਦਾ ਹੈ ਤੇ ਆਸ ਕੀਤੀ ਜਾਣੀ ਚਾਹੀਦੀ ਹੈ ਕਿ ਅਗਾਹਵਧੂ ਲੋਕਾਂ ਦੇ ਸਹਿਯੋਗ ਨਾਲ ਸਮੂਹ ਪੰਚਾਇਤਾ ਨਵੇਂ ਨਰੋਏ ਸਮਾਜ ਲਈ ਅਜਿਹੇ ਚੰਗੇ ਫੈਸਲੇ ਕਰਨਗੀਆ।

### ਮੀਲ ਪੱਥਰ :–

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਦੀ ਬਠਿੰਡਾ ਇਕਾਈ ਦੇ ਸੀਨੀਅਰ ਮੈਂਬਰ ਸਾਥੀ ਲਾਭ ਸਿੰਘ ਚੋਟੀਆ ਦੇ ਸਦੀਵੀ ਵਿਛੋੜੇ ਉੱਪਰ ਇਕਾਈ ਵੱਲੋਂ ਪਰਿਵਾਰ ਦੇ ਸਹਿਯੋਗ ਨਾਲ 6 ਅਗਸਤ ਨੂੰ ਪਿੰਡ ਚੋਟੀਆ ਵਿਖੇ ਸ਼ਰਧਾਜਲੀ ਸਮਾਗਮ ਕੀਤਾ ਗਿਆ। ਮਰਹੂਮ ਸਾਥੀ ਦੇ ਵਿਚਾਰਾਂ ਅਨੁਸਾਰ ਸਮਾਗਮ ਨੂੰ ਧਾਰਮਿਕ ਅਡੰਬਰਾਂ ਤੇ ਹਰ ਕਿਸਮ ਦੇ ਵਹਿਮਾ–ਭਰਮਾ ਤੋਂ ਮੁਕਤ ਰੱਖਿਆ ਗਿਆ। ਉਸ ਦੁਆਰਾ ਨਿਭਾਈਆਂ ਸ਼ਾਨਦਾਰ ਲੋਕ–ਪੱਖੀ ਸੇਵਾਵਾਂ ਨੂੰ ਯਾਦ ਕੀਤਾ ਗਿਆ ਤੇ ਸਾਥੀ ਦੀ ਸੋਚ ਤੇ ਪਹਿਰਾ ਦੇਣ ਦਾ ਪ੍ਰਣ ਕੀਤਾ ਗਿਆ। ਧਾਰਮਿਕ ਰਹੁ–ਰੀਤਾਂ ਤੋਂ ਮੁਕਤ ਇੱਕ ਵਿਲੱਖਣ ਸ਼ਰਧਾਂਜਲੀ ਸਮਾਗਮ ਤਰਕਸ਼ੀਲ ਪਿਰਤਾਂ ਦੀ ਸਥਾਪਨਾ ਲਈ ਮੀਲ ਪੱਥਰ ਦਾ ਕੰਮ ਕਰੇਗਾ।



## ਸਰਗਰਮੀਆਂ

### ਇਕਾਈ ਗੜ੍ਹਸ਼ੰਕਰ

ਪਿਛਲੇ ਦਿਨੀ ਗੜ੍ਹਸ਼ੰਕਰ ਨੇੜੇ ਪਾਹਲੇਵਾਲ ਵਿਖੇ ਅਖੌਤੀ ਰੱਬ ਜੀ ਉਰਫ਼ ਕੁੰਭਦਾਸ ਵੱਲੋਂ ਆਪਣੇ ਤਿੰਨ ਸ਼ਰਧਾਲੂਆਂ ਨੂੰ ਜਖਮੀ ਕਰਨ ਅਤੇ ਨਵਾ ਸ਼ਹਿਰ ਨੇੜੇ ਪਿੰਡ ਗੋਰਖਪੁਰ ਦੀ ਸਾਧਣੀ ਵੱਲੋਂ 'ਇਸ਼ਟ ਦੀ ਸਿੱਧੀ' ਲਈ ਇੱਕ ਡੇਢ ਸਾਲਾ ਬੱਚੇ ਦੀ ਬਲੀ ਦੇਣ ਦੀਆ ਉਪਰੋਥਲੀ ਵਾਪਰੀਆਂ ਘਟਨਾਵਾਂ ਨੇ ਇਲਾਕੇ ਦੇ ਲੋਕਾਂ ਵਿੱਚ ਦਹਿਸ਼ਤ ਫੈਲਾ ਦਿੱਤੀ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਗੜ੍ਹਸ਼ੰਕਰ ਇਲਾਕਾ ਇਕਾਈ ਨੇ ਲੋਕਾਂ ਦੀ ਅੰਧਵਿਸ਼ਵਾਸ਼ੀ ਸੋਚ ਨੂੰ ਝੰਜੋੜ ਕੇ ਵਿਗਿਆਨਕ ਵਿਚਾਰਾਂ ਦੇ ਪਸਾਰ ਲਈ ਗੜ੍ਹਸ਼ੰਕਰ ਦੀ ਦਾਣਾ ਮੰਡੀ ਵਿਖੇ ਤਰਕਸ਼ੀਲ ਮੇਲਾ ਲਾਇਆ ਗਿਆ। ਮੇਲੇ ਦੀ ਸ਼ੁਰੂਆਤ ਨਵਾਂ ਸ਼ਹਿਰ ਕਲਾ ਕੇਂਦਰ ਦੇ ਕਲਾਕਾਰਾਂ ਵੱਲੋਂ ਸੰਤ ਰਾਮ ਉਦਾਸੀ ਦੇ ਗੀਤ 'ਉੱਨਿਆਂ ਸਿਰਾਂ ਦੀ ਫਿਰ ਮੁੜਕੇ ਹੈ ਲੋੜ ਸਾਨੂੰ' ਨਾਲ ਕੀਤੀ ਗਈ। ਫਿਰ ਇਸੇ ਕਲਾ ਕੇਂਦਰ ਵਲੋਂ ਅਜਮੇਰ ਸਿੱਧੂ ਦਾ ਲਿਖਿਆ ਤੇ ਨਿਰਦੇਸ਼ਤ ਕੀਤਾ ਨਾਟਕ 'ਭੂਤਾਂ ਦੀ ਰੋਟੀ' ਖੇਡਿਆ ਗਿਆ। ਲੋਕ ਕਲਾ ਮੰਚ ਕਪੂਰਥਲਾ ਦੇ ਕਲਾਕਾਰਾਂ ਨੇ ਸ੍ਰੀ ਇੰਦਰਜੀਤ ਰੂਪੇਵਾਲੀ ਦੀ ਨਿਰਦੇਸ਼ਨਾ ਹੇਠ ਗੁਰਸ਼ਰਨ ਭਾਅ ਜੀ ਦੇ ਲਿਖੇ ਨਾਟਕ 'ਟੋਆ' ਅਤੇ '......ਤੇ ਦੇਵ ਪੁਰਸ਼ ਹਾਰ ਗਏ' ਪੇਸ਼ ਕੀਤੇ।

ਗੜ੍ਹਸ਼ੰਕਰ ਇਕਾਈ ਦੇ ਕਲਾਕਾਰਾਂ ਕੁਲਦੀਪ ਸਿੰਘ, ਡਾ. ਜੋਗਿੰਦਰ ਸਿੰਘ ਅਤੇ ਤੇਜਪਾਲ ਕਪੂਰਥਲਾ ਨੇ ਹੱਥ ਦੀ ਸਫ਼ਾਈ ਦੇ ਟ੍ਰਿਕ ਦਿਖਾਏ। ਅਮਰ ਜਯੋਤੀ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਇਆ। ਤਰਕਸ਼ੀਲਾਂ ਨੇ ਬਲਦੀ ਅੱਗ ਤੇ ਆਪ ਤੁਰ ਕੇ ਦਿਖਾਇਆ ਤੇ ਲੋਕਾਂ ਨੂੰ ਵੀ ਤੋਰਿਆ।

ਪਾਖੰਡੀ ਕੁੰਭ ਦਾਸ ਵਲੋਂ ਨੰਗਲ ਟਾਊਨਸ਼ਿਪ ਦੇ ਮਾਰੇ ਗਏ ਨੌਜਵਾਨ ਹਰਜਿੰਦਰ ਦੇ ਭਰਾ ਰਾਜੇਸ਼ ਨੇ ਭਰੇ ਮਨ ਨਾਲ ਸਾਧਾਂ ਚੇਲਿਆਂ ਤੋਂ ਬਚਣ ਦੀ ਅਪੀਲ ਕੀਤੀ ਤੇ ਕੁੰਭਦਾਸ ਦੇ ਚੇਲਿਆਂ ਵਲੋਂ ਕੇਸ ਵਾਪਸ ਲੈਣ ਲਈ 5 ਲੱਖ ਰੁਪਏ ਦੇਣ ਦੀ ਪੇਸ਼ਕਸ਼ ਨੂੰ ਉਹਨਾਂ ਵੱਲੋਂ ਠੁਕਰਾਉਣ ਬਾਰੇ ਦੱਸਿਆ।

ਤਰਕਸ਼ੀਲ ਪ੍ਰਦਰਸ਼ਨੀ ਤੇ ਬੁੱਕ ਸਟਾਲ ਇਸ ਮੇਲੇ ਦੀ ਵਿਸ਼ੇਸ਼ ਖਿੱਚ ਦਾ ਕੇਂਦਰ ਬਣੇ ਰਹੇ। ਸਮਾਗਮ ਨੂੰ 'ਤਰਕਸ਼ੀਲ' ਦੇ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ, ਸ੍ਰੀ ਤੇਜਪਾਲ ਕਪੂਰਥਲਾ, ਡਾ. ਤ੍ਰਿਲੋਚਨ, ਜ਼ੋਨਲ ਆਰਗੇਨਾਈਜ਼ਰ ਸ੍ਰੀ ਸੁਖਜੀਵਨ ਕੁਮਾਰ ਤੇ ਇਕਾਈ ਦੇ ਪ੍ਰਧਾਨ ਸੱਤਪਾਲ ਨੇ ਸੰਬੋਧਿਤ ਕੀਤਾ। ਮੰਚ ਸੰਚਾਲਨ ਦੀਜਿੰਮੇਵਾਰੀ ਜਸਪਾਲ ਜੱਜ ਨੇ ਨਿਭਾਈ। ਸੱਪ ਨੂੰ ਮੰਤਰ ਮਾਰ ਕੇ ਮਾਰਨ ਦਾ ਦਾਅਵੇਦਾਰ ਜਿਸ ਨੇ ਸੁਸਾਇਟੀ ਨੂੰ ਚੈਲਿੰਜ ਕੀਤਾ ਸੀ ਇਸ ਮੇਲੇ ਵਿੱਚ ਨਾ ਪੁੱਜਾ।

*ਸੱਤਪਾਲ, ਪ੍ਰਧਾਨ ਇਕਾਈ ਗੜ੍ਹਸ਼ੰਕਰ*

### ਇਕਾਈ ਰੇਲ ਕੋਚ ਫੈਕਟਰੀ ਕਪੂਰਥਲਾ

ਸੁਸਾਇਟੀ ਦੀ ਇਲਾਕਾ ਇਕਾਈ ਰੇਲ ਕੋਚ ਫੈਕਟਰੀ ਕਪੂਰਥਲਾ ਵਲੋਂ ਸਥਾਨਕ ਗਰਾਊਂਡ ਵਿੱਚ 7 ਜੂਨ ਨੂੰ ਇੱਕ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦੀ ਸ਼ੁਰੂਆਤ ਗੁਰਮੇਲ ਸਿੰਘ ਤੇ ਹਾਕਮ ਸਿੰਘ ਨਾਭਾ ਦੇ ਗੀਤਾਂ ਨਾਲ ਹੋਈ। ਲੋਕ ਕਲਾ ਮੰਚ ਆਰ. ਸੀ. ਐਫ. ਦੀ ਟੀਮ ਵਲੋਂ ਇੰਦਰਜੀਤ ਰੂਪੇਵਾਲੀ ਦੀ ਨਿਰਦੇਸ਼ਨਾ ਹੇਠ ਲਘੂ ਨਾਟਕ 'ਚੌਲਾਂ ਦੀ ਮੁੱਠ' ਪੇਸ਼ ਕੀਤਾ ਗਿਆ। ਆਰਟ ਸੈਂਟਰ ਸਮਰਾਲਾ ਦੀ ਟੀਮ ਵੱਲੋਂ ਮਾਸਟਰ ਤ੍ਰਿਲੋਚਨ ਸਿੰਘ ਦੀ ਨਿਰਦੇਸ਼ਨਾ ਹੇਠ 'ਸਾੜ੍ਹਸਤੀ' ਅਤੇ 'ਚਾਨਣ ਦੇ ਵਣਜਾਰੇ' ਨਾਟਕ ਖੇਡੇ ਗਏ। ਪ੍ਰੋਗਰਾਮ ਦਾ ਸਿਖਰ ਇਸੇ ਟੀਮ ਵੱਲੋਂ ਪੇਸ਼ ਕੀਤੀ ਕੋਰੀਓਗਰਾਫ਼ੀ 'ਮੈਂ ਧਰਤੀ ਪੰਜਾਬ ਦੀ.....' ਸੀ।

ਤਰਕਸ਼ੀਲ ਲਹਿਰ ਵਿੱਚ ਅਹਿਮ ਯੋਗਦਾਨ ਪਾਉਣ ਲਈ ਸ੍ਰੀ ਕ੍ਰਿਸ਼ਨ ਬਰਗਾੜੀ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ। ਆਰਟ ਸੈਂਟਰ ਸਮਰਾਲਾ ਦੀ ਕਲਾਕਾਰਾ ਬਲਜਿੰਦਰ ਕੌਰ ਨੂੰ ਵਧੀਆ ਅਦਾਕਾਰੀ ਲਈ ਸਨਮਾਨਿਤ ਕੀਤਾ ਗਿਆ ਤੇ ਬਾਕੀ ਕਲਾਕਾਰਾਂ ਨੂੰ ਵੀ ਯਾਦਗਾਰੀ ਚਿੰਨ੍ਹ ਭੇਂਟ ਕੀਤੇ ਗਏ। ਸਨਮਾਨ ਦੇਣ ਦੀ ਰਸਮ ਮੁੱਖ ਮਹਿਮਾਨ ਸ੍ਰੀ ਚਮਨ ਲਾਲ ਸੀ. ਪੀ. ਓ., ਆਰ. ਸੀ. ਐਫ. ਨੇ ਨਿਭਾਈ।

ਤਰਕਸ਼ੀਲ ਪ੍ਰਦਰਸ਼ਨੀ, ਵਿਗਿਆਨਕ ਸਾਹਿਤ ਦੀਆਂ ਸਟਾਲਾਂ ਅਤੇ ਮਘਦੇ ਅੰਗਿਆਰਿਆਂ ਉੱਪਰ ਤਰਕਸ਼ੀਲਾਂ ਵਲੋਂ ਤੁਰ ਕੇ ਦਿਖਾਉਣ ਦੀ ਆਈਟਮ ਇਸ ਮੇਲੇ ਦੀ ਵਿਸ਼ੇਸ਼ ਖਿੱਚ ਦਾ ਕਾਰਣ ਬਣੀ। ਪ੍ਰੋਗਰਾਮ ਦਾ ਸੰਚਾਲਨ ਸ੍ਰੀ ਅਜਮੇਰ ਸਿੱਧੂ ਨੇ ਕੀਤਾ। 'ਤਰਕਸ਼ੀਲ' ਦੇ ਸੰਪਾਦਕ ਸ੍ਰੀ ਬਲਵਿੰਦਰ ਬਰਨਾਲਾ ਨੇ ਪ੍ਰਭਾਵਸ਼ਾਲੀ ਤਕਰੀਰ ਰਾਹੀਂ ਮੇਲੇ 'ਚ ਹਾਜ਼ਰ ਲੋਕਾਂ ਨੂੰ ਤਰਕਸ਼ੀਲਤਾ ਬਾਰੇ ਦੱਸਿਆ। ਬਾਹਰੋਂ ਹੋਰ ਵੀ ਕਈ ਇਕਾਈਆਂ ਦੇ ਕਾਰਕੁੰਨਾਂ ਨੇ ਇਸ ਮੇਲੇ ਵਿੱਚ ਸ਼ਿਰਕਤ ਕੀਤੀ। ਪ੍ਰੋਗਰਾਮ ਦੀ ਸਫਲਤਾ ਲਈ ਸਾਥੀ ਤੇਜਪਾਲ ਦਾ ਵਿਸ਼ੇਸ਼ ਯੋਗਦਾਨ ਰਿਹਾ।

*ਅਮਰੀਕ ਸਿੰਘ*
*ਰੇਲ ਕੋਚ ਫੈਕਟਰੀ ਕਪੂਰਥਲਾ*

### ਇਕਾਈ ਮਾਨਸਾ

ਦਸ਼ਮੇਸ਼ ਕਲੱਬ ਬੁਰਜ ਰਾਠੀ ਵੱਲੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਲਾਕਾ ਇਕਾਈ ਮਾਨਸਾ ਅਤੇ ਨਹਿਰੂ ਯੁਵਕ ਕੇਂਦਰ ਮਾਨਸਾ ਦੇ ਸਹਿਯੋਗ ਨਾਲ ਬੁਰਜ ਰਾਠੀ ਵਿਖੇ ਤਰਕਸ਼ੀਲ



## ਸੋਨੇ ਦਾ ਕੜਾਹਾ ਨਾ ਨਿਕਲਿਆ

ਪਿਛਲੇ ਦਿਨੀਂ ਅਖਬਾਰਾਂ ਵਿਚ ਚਰਚਾ ਦਾ ਵਿਸ਼ਾ ਬਣੇ ਇੱਕ ਅਖੌਤੀ ਬਾਬੇ ਨੇ ਮੋਗਾ ਨੇੜਲੇ ਪਿੰਡ ਬੁੱਟਰ ਦੇ ਥੇਹ ਉੱਪਰ ਸੋਨੇ ਦਾ ਕੜਾਹਾ ਕੱਢਣ ਦਾ ਜੋ ਹਾਸੋਹੀਣਾ ਐਲਾਨ ਕੀਤਾ ਸੀ। ਉਸ ਕਾਰਨ ਨਾ ਸਿਰਫ ਉਹ ਲੋਕਾਂ ਵਿਚ ਮਖੌਲ ਦਾ ਵਿਸ਼ਾ ਹੀ ਬਣਿਆ ਹੈ ਸਗੋਂ ਉਸਦੇ ਵੱਡੀ ਗਿਣਤੀ ਵਿਚ ਲਾਈਲੱਗ ਭਗਤ ਵੀ ਕੁਝ ਸੋਚਣ ਵਾਸਤੇ ਮਜ਼ਬੂਰ ਹੋ ਗਏ ਹਨ। ਨਛੱਤਰ ਸਿੰਘ 'ਘੋਨਾ' ਨਾਮਕ ਚਾਰ ਪੰਜ ਜਮਾਤਾਂ ਪਾਸ ਇਹ ਸਾਧ ਪਹਿਲਾਂ ਮੋਗਾ ਡੇਅਰੀ ਵਿਖੇ ਦਿਹਾੜੀ ਕਰਦਾ ਸੀ। ਕੁੱਝ ਸਿਆਸੀ ਲੋਕਾਂ ਦੇ ਹੱਥ ਚੜ੍ਹਨ ਤੋਂ ਬਾਅਦ ਉਕਤ ਪਖੰਡੀ ਨੇ ਆਪਣੇ ਜੱਦੀ ਪਿੰਡ ਚੰਦ ਪੁਰਾਣੇ ਚੌਂਕੀ ਲਾਉਣੀ ਸ਼ੁਰੂ ਕਰ ਦਿੱਤੀ ਅਤੇ ਪੁਲਸ ਅਤੇ ਰਾਜਨੀਤਕਾਂ ਦੀ ਸਰਪ੍ਰਸਤੀ ਕਰਕੇ ਜਲਦੀ ਹੀ ਨਾਮਣਾ ਖੱਟ ਗਿਆ।

ਸੋਨੇ ਦਾ ਕੜਾਹਾ ਕੱਢਣ ਦੇ ਐਲਾਨ ਤੋਂ ਲੈ ਕੇ ਨਾਟਕੀ ਢੰਗ ਨਾਲ ਜਗ੍ਹਾ ਦੀ ਖੁਦਾਈ ਕਰਕੇ ਖਾਲੀ ਹੱਥ ਪਰਤਣ ਤੱਕ ਦੀ ਸਾਰੀ ਪੜਤਾਲ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕਾਰਕੁੰਨਾਂ ਅਤੇ ਇਲਾਕੇ ਦੇ ਪੱਤਰਕਾਰਾਂ ਵੱਲੋਂ 20 ਅਗਸਤ ਨੂੰ ਕੀਤੀ ਗਈ। ਪੜਤਾਲੀਆ ਟੀਮ ਵਿਚ ਅਮਰਜੀਤ ਢਿੱਲੋਂ ਪੱਤਰਕਾਰ ਬਾਜਾਖਾਨਾ ਅਤੇ ਯਸ਼ ਚੁਟਾਨੀ ਪੱਤਰਕਾਰ ਬਾਘਾਪੁਰਾਣਾ ਤੋਂ ਬਿਨਾਂ ਸੁਸਾਇਟੀ ਦੇ ਜੋਨ ਆਰਗੇਨਾਈਜ਼ਰ ਕ੍ਰਿਸ਼ਨ ਬਰਗਾੜੀ, ਇਕਾਈ ਬਰਗਾੜੀ ਦੇ ਸਕੱਤਰ ਰਾਜਿੰਦਰ ਅਤੇ ਰੂਪ ਸਿੰਘ ਤੋਂ ਬਿਨਾਂ ਇਨਕਲਾਬੀ ਕੇਂਦਰ ਦੇ ਸ੍ਰੀ ਸ਼ਿਵਚਰਨ ਸ਼ਾਮਿਲ ਸਨ। ਟੀਮ ਨੇ ਸਭ ਤੋਂ ਪਹਿਲਾਂ ਉਹ ਥੇਹ ਦੇਖਿਆ ਜਿੱਥੇ ਇਹ ਪਖੰਡ ਰਚਿਆ ਗਿਆ ਸੀ। ਉੱਥੇ ਸਥਿਤ ਡੇਰੇ ਦੇ ਸੇਵਾਦਾਰਾਂ ਨੇ ਦੱਸਿਆ ਕਿ ਸਾਧ ਦੁਆਰਾ ਸਾਰੇ ਲੋਕਾਂ ਨੂੰ ਮੂਰਖ ਬਨਾਉਣ ਦੀ ਕੋਸ਼ਿਸ਼ ਕੀਤੀ ਗਈ।

ਪਿੰਡ ਦੇ ਤਰਕਸ਼ੀਲ ਨੌਜਵਾਨਾਂ ਬੂਟਾ ਸਿੰਘ, ਗੁਰਤੇਜ ਸਿੰਘ, ਗਿਆਨੀ ਉਜਾਗਰ ਸਿੰਘ ਅਤੇ ਸਰਪੰਚ ਸ੍ਰੀ ਗੁਰਮੀਤ ਸਿੰਘ ਢਿੱਲੋਂ ਨੇ ਜੋ ਜਾਣਕਾਰੀ ਦਿੱਤੀ ਉਸ ਮੁਤਾਬਿਕ ਅਖੌਤੀ ਬਾਬਾ ਪਿੰਡ ਬੁੱਟਰ ਵਿਖੇ ਆਪਣੀ ਬਰਾਂਚ ਖੋਹਲਣ ਦੇ ਮਨਸ਼ੇ ਨਾਲ ਇੱਕ ਵੀਰਵਾਰ ਬਾਹਰਲੇ ਥੇਹ ਉਪਰ ਆਇਆ ਤੇ ਉਥੇ ਮੌਜੂਦਾ ਲੋਕਾਂ ਨੂੰ ਕਹਿਣ ਲੱਗਾ ਕਿ ਇਸ ਜਗ੍ਹਾ ਹੇਠ ਇੱਕ ਸੋਨੇ ਦਾ ਕੜਾਹਾ ਦੱਬਿਆ ਹੋਇਆ ਹੈ। ਇਸ ਨੂੰ ਹਾਸਲ ਕਰਨ ਵਾਸਤੇ ਪੰਜ ਵੀਰਵਾਰ ਅਰਦਾਸ ਕਰਨੀ ਪਵੇਗੀ। ਚਾਰ ਵੀਰਵਾਰ ਇਸ ਤਰਾਂ ਪਖੰਡ ਤੋਂ ਬਾਅਦ ਪੰਜਵਾਂ ਵੀਰਵਾਰ ਵੀ ਆ ਗਿਆ। ਸਾਰੇ ਇਲਾਕੇ ਦੇ ਲੋਕ ਅਤੇ ਤਰਕਸ਼ੀਲ ਨੌਜਵਾਨ ਉਸਨੂੰ ਬੇ-ਸਬਰੀ ਨਾਲ ਉਡੀਕਣ ਲੱਗੇ। ਰਾਤ 10 ਵਜੇ ਤੱਕ ਉਡੀਕਣ ਤੇ ਵੀ ਉਹ ਨਾ ਪੁੱਜਿਆ ਪਰ ਸ਼ਨੀਵਾਰ ਦੀ ਰਾਤ ਨੂੰ ਉਹ ਭਾਰੀ ਪੁਲਿਸ ਫੋਰਸ ਅਤੇ ਸੈਂਕੜੇ ਹਥਿਆਰ ਬੰਦ ਚੇਲੇ ਨਾਲ ਲੈ ਕੇ ਥੇਹ ਉੱਪਰ ਪਹੁੰਚ ਗਿਆ। ਉਸ ਸਮੇ ਉਨ੍ਹਾਂ ਨਾਲ ਪੁਲਿਸ ਤੋਂ ਇਲਾਵਾ 26 ਜੀਪਾਂ ਸਨ ਜਿਹਨਾਂ ਵਿਚ 20 ਦੇ ਕਰੀਬ ਆਦਮੀ ਬੰਦੂਕਧਾਰੀ ਅਤੇ ਬਾਕੀਆਂ ਕੋਲ ਤਲਵਾਰਾਂ ਤੇ ਡਾਗਾਂ ਸਨ। ਸਾਰੀ ਜਗ੍ਹਾ ਨੂੰ ਘੇਰ ਕੇ ਸਾਧ ਨੇ ਥਾਂ ਪੁੱਟਣੀ ਸ਼ੁਰੂ ਕਰ ਦਿੱਤੀ ਪਿੰਡ ਦੇ ਨੌਜਵਾਨਾਂ ਨੇ ਰੋਹ ਵਿਚ ਆ ਕੇ ਨਾਹਰੇ ਮਾਰਨੇ ਸ਼ੁਰੂ ਕਰ ਦਿੱਤੇ ਅਤੇ ਸਥਿਤੀ ਤਣਾਅਪੂਰਨ ਬਣ ਗਈ। ਹਾਲਾਤ ਬਹੁਤੇ ਵਿਗੜਦੇ ਦੇਖ ਕੇ ਬਾਬਾ ਅੱਖ ਬਚਾ ਕੇ ਖੇਤਾਂ ਵਿਚੋਂ ਦੀ ਜੀਪ ਕੱਢਕੇ ਲੈ ਗਿਆ ਤੇ ਮਗਰੋਂ ਉਸਦੇ ਚੇਲੇ ਵੀ ਪੁਲਿਸ ਸਮੇਤ ਪੱਤਰਾ ਵਾਚ ਗਏ।

ਸੋਨੇ ਦੇ ਕੜਾਹੇ ਅਤੇ ਚਾਂਦੀ ਦੀਆਂ ਮੋਹਰਾਂ ਵਾਲੀ ਗੱਲ ਵਿੱਚੇ ਹੀ ਰਹਿ ਗਈ। ਗੱਲਬਾਤ ਦੌਰਾਨ ਨੌਜਵਾਨਾਂ ਨੇ ਰੋਹਪੂਰਨ ਤਰੀਕੇ ਨਾਲ ਦੱਸਿਆ ਕਿ ਜੇ ਪ੍ਰਸ਼ਾਸ਼ਨ ਦੀ ਛਤਰ ਛਾਇਆ ਉਸ ਉੱਪਰ ਨਾ ਹੁੰਦੀ ਤਾਂ ਉਹ ਉਸ ਪਖੰਡੀ ਨੂੰ ਸਬਕ ਸਿਖਾ ਕੇ ਭੇਜਦੇ।

ਤਰਕਸ਼ੀਲ ਸੋਸਾਇਟੀ ਪੰਜਾਬ ਅਜਿਹੇ ਪਖੰਡੀ ਦੇ ਪਖੰਡਾਂ ਨੂੰ ਸੁਰੱਖਿਆ ਅਤੇ ਸਹਿਯੋਗ ਦੇਣ ਲਈ ਪੁਲੀਸ ਅਤੇ ਪ੍ਰਸ਼ਾਸ਼ਨ ਦੀ ਨਿਖੇਧੀ ਕਰਦੀ ਹੈ ਅਤੇ ਸਮੂਹ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਉਹ ਲਾਈਲੱਗ ਪੁਣੇ ਨੂੰ ਛੱਡਦੇ ਹੋਏ ਅਜਿਹੇ ਕੁਕਰਮੀ ਸਾਧਾਂ ਚੇਲਿਆਂ ਦੇ ਚੁੰਗਲ ਵਿਚੋਂ ਨਿਕਲਣ ਜੋ ਤਰਾਂ ਤਰਾਂ ਦੇ ਬੇ-ਬੁਨਿਆਦ ਦਾਅਵੇ ਕਰਕੇ ਉਹਨਾਂ ਨੂੰ ਮੂਰਖ ਬਨਾਉਣ ਦੀ ਕੋਸ਼ਿਸ ਕਰਦੇ ਹਨ।

ਇਕਾਈ ਬਾਘਾਪੁਰਾਣਾ
ਤਰਕਸ਼ੀਲ ਸੋਸਾਇਟੀ ਪੰਜਾਬ।

ਇਕਾਈ ਬਰਗਾੜੀ-ਕੋਟਕਪੂਰਾ
ਤਰਕਸ਼ੀਲ ਸੋਸਾਇਟੀ ਪੰਜਾਬ।

ਮੇਲਾ ਕਰਵਾਇਆ ਗਿਆ।

ਇਸ ਮੇਲੇ ਦਾ ਆਰੰਭ ਪਿੰਡ ਬੁਰਜ ਰਾਠੀ ਦੇ ਉੱਭਰ ਰਹੇ ਗੀਤਕਾਰ ਹਰਜੀਤ ਮਹਿਲ ਨੇ ਬਾਵਾ ਬਲਵੰਤ ਦੇ ਗੀਤ ਰਾਹੀਂ ਕੀਤਾ। ਪ੍ਰੋਗਰਾਮ ਦੌਰਾਨ ਹਰਪ੍ਰੀਤ ਖਿਆਲਾ ਅਤੇ ਸੁਖਵਿੰਦਰ ਸਿੰਘ ਨੇ ਵੀ ਆਪਣੇ ਗੀਤਾਂ ਰਾਹੀਂ ਰੰਗ ਬੰਨ੍ਹਿਆ।

ਬਾਅਦ ਵਿੱਚ ਨਾਟਕ ਟੀਮਾਂ ਨੇ ਆਪਣੀ ਅਦਾਕਾਰੀ ਦੇ ਜੌਹਰ ਦਿਖਾਏ। ਦਸ਼ਮੇਸ਼ ਕਲੱਬ ਮੌੜ ਨੇ ਪ੍ਰਭਾਵਸ਼ਾਲੀ ਨਾਟਕ 'ਜਮੀਨ' ਖੇਡਿਆ। ਆਰਟ ਸੈਂਟਰ ਸਮਰਾਲਾ ਦੇ ਕਲਾਕਾਰਾਂ ਨੇ ਮਾਸਟਰ ਤ੍ਰਿਲੋਚਨ ਸਿੰਘ ਦੀ ਅਗਵਾਈ ਵਿੱਚ '........ਤੇ ਦੇਵ ਪੁਰਸ਼ ਹਾਰ ਗਏ' ਅਤੇ 'ਸਾੜ੍ਹਸਤੀ' ਨਾਟਕਾਂ ਰਾਹੀਂ ਹਮੇਸ਼ਾ ਵਾਂਗ ਲੋਕਾਂ ਦੀ ਸੋਚ ਨੂੰ ਤਰਕਸ਼ੀਲ ਨਜ਼ਰੀਏ ਤੋਂ ਟੁੰਬਿਆ। ਇਸੇ ਟੀਮ ਦੀ ਕਲਾਕਾਰ ਬਲਜਿੰਦਰ ਕੌਰ ਸਮਰਾਲਾ ਨੇ ਆਪਣੀ ਪ੍ਰਸਿੱਧ ਕੋਰੀਓਗ੍ਰਾਫੀ 'ਵੇ ਮੈਂ ਵਸਦੀ ਉੱਜੜ ਗਈ' ਰਾਹੀਂ ਦਰਸ਼ਕਾਂ ਨੂੰ ਕੀਲੀ ਰੱਖਿਆ। ਰਾਮਪੁਰਾ ਇਕਾਈ ਦੇ ਕਲਾਕਾਰਾਂ ਸਰਵ ਸ੍ਰੀ ਜੰਟਾ ਸਿੰਘ, ਕੇਵਲ ਜੀਦਾ ਤੇ ਭੀਮ ਰਾਮਪੁਰਾ ਨੇ ਹੈਰਾਨੀਜਨਕ ਹੱਥ ਦੀ ਸਫ਼ਾਈ ਦੇ ਟ੍ਰਿਕ ਪੇਸ਼ ਕੀਤੇ। ਰਾਮਪੁਰਾ ਇਕਾਈ ਵਲੋਂ ਲਗਾਈ ਗਈ ਤਰਕਸ਼ੀਲ ਪ੍ਰਦਰਸ਼ਨੀ ਇੱਕ ਹੋਰ ਸ਼ਲਾਘਾਯੋਗ ਉੱਦਮ ਸੀ।

ਮੇਲੇ ਦੇ ਮੁੱਖ ਮਹਿਮਾਨ, 45 ਵਾਰ ਖ਼ੂਨ ਦਾਨ ਕਰਨ ਵਾਲੇ ਸ੍ਰੀ ਵਿਜੇ ਸਿੰਗਲਾ ਐਡਵੋਕੇਟ ਨੇ ਤਰਕਸ਼ੀਲ ਮੇਲੇ ਦੇ ਇਸ ਉੱਦਮ ਦੀ ਸ਼ਲਾਘਾ ਕਰਦਿਆਂ ਕਲੱਬ ਨੂੰ 2100 ਰੁਪਏ ਸਹਾਇਤਾ ਵਜੋਂ ਦਿੱਤੇ। ਨਹਿਰੂ ਯੁਵਕ ਕੇਂਦਰ ਮਾਨਸਾ ਦੇ ਲੇਖਾਕਾਰ ਸ੍ਰੀ ਸੰਦੀਪ ਘੰਡ ਨੇ ਵੀ ਆਪਣੇ ਵਿਚਾਰ ਰੱਖੇ।

ਔਰਤਾਂ ਦੀ ਭਰਵੀਂ ਗਿਣਤੀ ਸਮੇਤ ਇਸ ਮੇਲੇ ਵਿੱਚ ਦੂਰੋਂ ਦੂਰੋਂ ਲੋਕ ਹੁੰਮ ਹੁੰਮਾ ਕੇ ਪਹੁੰਚੇ। ਮੇਲੇ ਦੀ ਸਫ਼ਲਤਾ ਲਈ ਦਸ਼ਮੇਸ਼ ਕਲੱਬ ਰਾਠੀ ਦੇ ਪ੍ਰਧਾਨ ਸ੍ਰੀ ਗੁਰਮੇਲ ਸਿੰਘ, ਗੀਤਕਾਰ ਬਾਵਾ ਬਲਵੰਤ, ਗੁਰਦੀਪ ਸਿੰਘ, ਕਲੱਬ ਮੈਂਬਰਾਂ ਤੇ ਪੰਚਾਇਤ ਨੇ ਭਰਵਾਂ ਸਹਿਯੋਗ ਦਿੱਤਾ। ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਨਛੱਤਰ ਖਿਆਲਾ ਨੇ ਬਾਖ਼ੂਬੀ ਨਿਭਾਈ।

*ਹਰਦੀਪ ਮਾਨਸਾ, ਪ੍ਰੈਸ ਸਕੱਤਰ*
*ਇਕਾਈ ਮਾਨਸਾ।*

## ਇਕਾਈ ਲੁਧਿਆਣਾ

*ਤਾਂਤਰਿਕ ਦੇ ਕੰਨੀ ਹੱਥ ਲੁਆਏ : –*

ਲੁਧਿਆਣਾ ਵਿਖੇ, ਜਲੰਧਰ ਬਾਈਪਾਸ ਦੇ ਕਾਰਬਾਰਾ ਇਲਾਕੇ ਦੇ ਅਰਜਨ ਨਗਰ ਵਿੱਚ, ਮੁਹੱਲਾ ਵਾਸੀਆਂ ਨੇ ਛਾਉਣੀ ਮਹੱਲੇ ਦੇ ਇੱਕ ਪਹੁੰਚੇ ਹੋਏ ਤਾਂਤਰਿਕ ਨੂੰ ਆਪਣੇ ਮੁਹੱਲੇ ਵਿਚ ਲਿਆਂਦਾ। ਮੁਹੱਲੇ ਵਾਲਿਆ ਨੇ ਵਿਸ਼ੇਸ਼ ਫੰਡ ਇਕੱਠਾ ਕਰਕੇ ਇੱਕ ਪਲਾਟ ਖਰੀਦ ਕੇ ਇਮਾਰਤ ਬਣਾਈ। ਢਾਈ ਤਿੰਨ ਲੱਖ ਰੁਪਏ ਦੀ ਇਸ ਜਾਇਦਾਦ ਦਾ ਇਸ ਤਾਂਤਰਿਕ ਨੂੰ ਮੁੱਖ ਸੇਵਾਦਾਰ ਥਾਪ ਦਿੱਤਾ ਗਿਆ। ਲੋਕਾਂ ਦੀ ਅੰਧਵਿਸ਼ਵਾਸ਼ੀ ਮਾਨਸਿਕਤਾ ਦਾ ਲਾਹਾ ਲੈ ਕੇ ਇਸ 'ਬਾਬੇ' ਨੇ ਇਸ ਜਗ੍ਹਾ ਦੀ ਰਜਿਸਟਰੀ ਆਪਣੀ ਘਰ ਵਾਲੀ ਦੇ ਨਾਮ ਕਰਵਾ ਲਈ ਜਦ ਕਿ ਉਸਨੇ ਲੋਕਾਂ ਨੂੰ ਇਸ ਜਗ੍ਹਾ ਤੇ ਸਕੂਲ, ਧਰਮਸ਼ਾਲਾ ਤੇ ਡਿਸਪੈਂਸਰੀ ਬਣਾਉਣ ਦਾ ਲਾਰਾ ਲਾਇਆ ਹੋਇਆ ਸੀ।

ਤਾਂਤਰਿਕ ਦੀ ਬਦਨੀਤੀ ਭਾਂਪਦਿਆਂ ਜਦ ਮੁਹੱਲਾ ਕਮੇਟੀ ਦੇ ਪ੍ਰਧਾਨ ਸ੍ਰੀ ਲਸ਼ਕਰੀ ਰਾਮ, ਡਾ. ਸੁਰਮਖ ਸਿੰਘ, ਅਮਰਜੀਤ ਆਦਿ ਨੇ ਸਕੂਲ, ਡਿਸਪੈਂਸਰੀ ਆਦਿ ਬਾਰੇ ਪੁੱਛਣਾ ਸ਼ੁਰੂ ਕੀਤਾ ਤਾਂ ਉਸਨੇ ਇਹਨਾਂ ਨੂੰ ਡਰਾਉਣਾ ਧਮਕਾਉਣਾ ਸ਼ੁਰੂ ਕਰ ਦਿੱਤਾ। ਉਪਰੋਕਤ ਧਮਕੀਆਂ ਨੂੰ ਮੁੱਖ ਰੱਖ ਕੇ ਕਿਸੇ 'ਕਰਾਮਾਤ' ਦੇ ਡਰੋਂ 30-40 ਮੁਹੱਲਾ ਵਾਸੀਆਂ ਨੇ 10 ਮਈ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਲੁਧਿਆਣਾ ਸਥਿਤ ਸੂਬਾਈ ਦਫ਼ਤਰ ਕੋਲ ਲਿਖਤੀ ਸ਼ਿਕਾਇਤ ਕੀਤੀ। ਲੁਧਿਆਣਾ ਇਕਾਈ ਦੇ ਆਗੂ ਤੇ ਵਰਕਰ 20 ਮਈ ਨੂੰ ਤਾਂਤਰਿਕ ਦੇ ਡੇਰੇ ਤੇ ਉਸ ਵੇਲੇ ਪਹੁੰਚੇ ਜਦ ਉਹ ਤਵੀਤ ਤਿਆਰ ਕਰ ਰਿਹਾ ਸੀ। ਜਦ ਸੁਸਾਇਟੀ ਕਾਰਕੁੰਨਾਂ ਨੇ ਆਪਣੀ ਪਛਾਣ ਦੱਸ ਕੇ ਕਰਾਮਾਤੀ ਧਮਕੀਆਂ ਬਾਰੇ ਜਾਨਣਾ ਚਾਹਿਆ ਤਾਂ ਪਹਿਲਾਂ ਤਾਂ ਉਸਨੇ ਟਾਲ ਮਟੋਲ ਕਰਨੀ ਚਾਹੀ ਪਰ ਫਿਰ ਛੇਤੀ ਹੀ ਲਿਖਤੀ ਮੁਆਫ਼ੀਨਾਮਾ ਦੇ ਦਿੱਤਾ ਤੇ ਡੇਰੇ ਤੋਂ ਬਾਹਰ ਲਾਈ ਸਟੇਜ ਤੇ ਮਾਈਕ ਦੇ ਸਾਹਮਣੇ ਦੋਵੇਂ ਕੰਨ ਫੜ੍ਹ ਕੇ ਮੁਆਫ਼ੀ ਮੰਗੀ। ਇਸ ਮੌਕੇ ਤੇ ਤਰਕਸ਼ੀਲ ਆਗੂਆਂ ਨੇ ਇਸ ਤਾਂਤਰਿਕ ਦਾ ਪਾਖੰਡ ਨੰਗਾ ਕੀਤਾ। ਇਸ ਸਾਰੀ ਕਾਰਵਾਈ ਵਿੱਚ ਸਰਵ ਸ੍ਰੀ ਅਸ਼ੋਕ ਕੁਮਾਰ, ਜ਼ਸਵੰਤ ਜੀਰਖ, ਮਾਸਟਰ ਭਜਨ ਸਿੰਘ, ਜਸਵੰਤ ਭੀਖੀ, ਡਾ. ਮਾਘ ਸਿੰਘ, ਮੋਹਨਜੀਤ ਸਿੰਘ, ਰਾਜਿੰਦਰ ਜੰਡਿਆਲੀ ਅਤੇ ਲਾਭ ਸਿੰਘ ਨੇ ਅਹਿਮ ਭੂਮਿਕਾ ਨਿਭਾਈ।

*· ਸੁਖਜੀਤ ਅਲਕੜਾ*
*ਸਕੱਤਰ, ਲੁਧਿਆਣਾ ਇਕਾਈ।*

## ਇਕਾਈ ਧੂਰੀ

*ਪਾਖੰਡੀ ਔਰਤ ਦਾ ਪਰਦਾ ਫਾਸ਼ :–*

ਇਕਾਈ ਧੂਰੀ ਵੱਲੋਂ, ਇਥੋਂ ਨੇੜਲੇ ਪਿੰਡ ਭੁੱਲਰਹੇੜੀ ਵਿਖੇ ਇੱਕ ਔਰਤ ਸੁਰਜੀਤ ਕੌਰ ਦੇ ਪਾਖੰਡ ਦਾ ਪਰਦਾ ਫਾਸ਼ ਕੀਤਾ ਗਿਆ। ਪਿੰਡ ਭੁੱਲਰਹੇੜੀ ਦੇ ਬਾਹਰਵਾਰ ਬਣੇ ਪੀਰਖਾਨੇ ਵਿਚ ਇਹ ਔਰਤ ਇਹ ਕਹਿ ਕੇ 'ਸੇਵਾ' ਕਰਨ ਲੱਗੀ ਕਿ ਉਸਨੂੰ ਪੀਰ ਵੱਲੋਂ ਅਜਿਹਾ ਕਰਨ ਦੀ ਆਕਾਸ਼ਬਾਣੀ ਹੋਈ ਹੈ। ਉਸਨੇ ਕਣ ਪਾ ਕੇ ਪੁੱਛਾਂ ਦੇਣੀਆਂ ਤੇ ਚੜ੍ਹਾਵੇ ਵਸੂਲਣੇ ਸ਼ੁਰੂ ਕਰ ਦਿੱਤੇ। ਤੇ ਆਪਣੇ 'ਕਰਾਮਾਤੀ' ਹੋਣ ਦੀਆਂ ਅਫ਼ਵਾਹਾਂ ਫੈਲਾਉਣੀਆਂ ਜਾਰੀ ਰੱਖੀਆਂ।

ਪਿੰਡ ਦੇ ਕੁਝ ਅਗਾਂਹਵਧੂ ਸੋਚ ਦੇ ਧਾਰਨੀ ਨੌਜਵਾਨਾ ਨੇ ਸੁਰਜੀਤ ਕੌਰ ਦੇ ਇਸ ਪਰਪੰਚ ਨੂੰ ਰੋਕਣ ਲਈ ਤਰਕਸ਼ੀਲ ਸੁਸਾਇਟੀ ਦੀ ਧੂਰੀ ਇਕਾਈ ਨਾਲ ਸੰਪਰਕ ਕੀਤਾ। ਇਕਾਈ ਪ੍ਰਧਾਨ ਸ੍ਰੀ ਸੁਖਦੇਵ ਧੂਰੀ ਦੀ ਅਗਵਾਈ 'ਚ ਸਰਵ ਸ੍ਰੀ ਰਤਨ ਸਿੰਘ ਭੰਡਾਰੀ,

ਭਾਨ ਸਿੰਘ ਜੱਸੀ, ਸੱਤਪਾਲ, ਸੰਜੀਵ ਬਾਸਲ, ਸਿੱਧੂ ਪੇਂਟਰ ਅਤੇ ਨਰੇਸ਼ ਕੁਮਾਰ 'ਤੇ ਆਧਾਰਤ ਤਰਕਸ਼ੀਲਾਂ ਦੀ ਟੀਮ ਪਿੰਡ ਭੁਨਰ ਹੇੜੀ ਦੇ ਪੀਰਖ਼ਾਨੇ ਪਹੁੰਚ ਗਈ। 'ਬਾਬਾ' ਬਣੀ ਔਰਤ ਵੱਲੋਂ ਤਰਕਸ਼ੀਲਾਂ ਦੇ ਆਉਣ ਦੀ ਭਿਣਕ ਪੈਂਦਿਆ ਹੀ ਚੌਕੀ ਲਾਉਣ ਦਾ ਪ੍ਰੋਗਰਾਮ ਰੱਦ ਕਰਨ ਦੀ ਕੋਸ਼ਿਸ਼ ਕੀਤੀ ਗਈ। ਪਰ ਲੋਕਾ ਸਾਹਮਣੇ ਝੂਠੇ ਪੈਣ ਦੇ ਡਰੋ ਉਹ ਅਜਿਹਾ ਨਾ ਕਰ ਸਕੀ ਤੇ ਕਣ ਪਾਉਣ ਵਾਲਿਆ ਨੂੰ ਸੱਦਣ ਲੱਗੀ। ਭਾਨ ਸਿੰਘ ਜੱਸੀ ਨੇ ਲੋਕਾਂ ਦੇ ਇਕੱਠ ਵਿੱਚ ਉਸ ਨੂੰ ਚੁਣੌਤੀ ਦਿੰਦੇ ਹੋਏ ਕੁਝ ਸਾਧਾਰਨ ਸਵਾਲਾਂ ਦੇ ਜਵਾਬ ਦੇਣ ਲਈ ਕਿਹਾ।

ਸੁਰਜੀਤ ਕੌਰ ਦਾ ਸਾਰਾ ਖੇਲ੍ਹ ਠੁੱਸ ਹੋ ਗਿਆ। ਤਰਕਸ਼ੀਲ ਟੀਮ ਅਤੇ ਪੰਚਾਇਤ ਦੇ ਸਾਹਮਣੇ ਕੁਝ ਬਹਾਨੇਬਾਜ਼ੀ ਕਰਨ ਤੋਂ ਬਾਅਦ ਉਹ ਲਿਖਤੀ ਤੌਰ ਤੇ ਮੰਨ ਗਈ ਕਿ ਉਸ ਵਿੱਚ ਕੋਈ ਸ਼ਕਤੀ ਨਹੀ ਹੈ ਤੇ ਉਹ ਲੋਕਾ ਨਾਲ ਧੋਖਾ ਕਰਦੀ ਹੈ ਇਸ ਲਈ ਮੁਆਫ਼ੀ ਮੰਗਦੀ ਹੈ।

ਪਿੰਡ ਦੇ ਸਰਪੰਚ ਸ. ਜਗਤਾਰ ਸਿੰਘ ਨੇ ਸੁਸਾਇਟੀ ਦੇ ਉੱਦਮ ਦੀ ਸ਼ਲਾਘਾ ਕੀਤੀ। ਤਰਕਸ਼ੀਲਾਂ ਨੇ ਇਸ ਮੌਕੇ ਤੇ ਹੱਥ ਦੀ ਸਫ਼ਾਈ ਦੇ ਟ੍ਰਿਕ ਦਿਖਾ ਕੇ ਲੋਕਾ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ।

*ਤਰਸੇਮ ਸਿੰਘ*
*ਸਕੱਤਰ, ਇਕਾਈ ਧੂਰੀ*

## ਇਕਾਈ ਰਾਮਪੁਰਾ

*ਸਾਧ ਮੋਕ ਮਾਰ ਗਿਆ –*

ਰਾਮਪੁਰਾ ਤੋਂ 5 ਕਿਲੋਮੀਟਰ ਦੂਰ ਪਿੰਡ ਬੁੱਗਰ ਵਿਖੇ ਲੋਕਾ ਦੇ ਭਰਵੇਂ ਇਕੱਠ ਵਿੱਚ, ਤਰਕਸ਼ੀਲਾਂ ਨੇ ਪਿੰਡ ਦਿਆਲਪੁਰਾ ਮਿਰਜ਼ਾ ਦੇ 'ਸਿਆਣੇ' ਸੁਰਜੀਤ ਸਿੰਘ ਸੀਤਾ ਵਲੋਂ ਠੱਗੇ, 1450 ਰੁਪਏ, ਇਸ ਹੱਥੋਂ ਪੀੜਤ ਵਿਅਕਤੀ ਹਰਬੰਸ ਸਿੰਘ ਬੁੱਗਰ ਨੂੰ ਵਾਪਿਸ ਕਰਵਾਏ।

ਹਰਬੰਸ ਸਿੰਘ ਬੁੱਗਰ ਦੇ ਘਰ ਮੁੰਡੇ ਪੈਦਾ ਹੋ ਕੇ ਛੇਤੀ ਹੀ ਮਰ ਜਾਇਆ ਕਰਦੇ ਸਨ। ਕਿਸੇ ਨੇ ਦੁਖੀ ਹਰਬੰਸ ਸਿੰਘ ਨੂੰ ਪਿੰਡ ਦਿਆਲਪੁਰਾ ਮਿਰਜ਼ਾ ਦੇ ਉਕਤ 'ਸਿਆਣੇ' ਦੀ ਦੱਸ ਪਾਈ। ਇਸ ਸਾਧ ਨੇ 1000 ਰੁਪਏ ਨਕਦ ਭੇਟਾ ਲੈ ਕੇ ਖਾਣ ਲਈ ਲੈਚੀਆਂ, ਪਿੰਡੇ ਤੇ ਮਲਣ ਲਈ ਰਾਖ ਤੇ ਗਲ 'ਚ ਪਾਉਣ ਲਈ ਤਵੀਤ ਦੇ ਦਿੱਤਾ। ਉਸਨੇ ਟੂਣੇ ਲਈ ਲੋੜੀਂਦਾ ਸਮਾਨ ਵੀ ਲਿਖ ਕੇ ਦਿੱਤਾ।

ਹਰਬੰਸ ਸਿੰਘ ਦੇ ਘਰ ਅਗਲਾ ਲੜਕਾ ਪੈਦਾ ਹੋਇਆ ਤਾ ਉਸਦੇ ਮਲ ਤਿਆਗ ਲਈ ਰਾਹ ਹੀ ਨਹੀ ਸੀ। ਜਿਸ ਕਰਕੇ ਉਸਦਾ ਅਪ੍ਰੇਸ਼ਨ ਕਰਵਾਉਣਾ ਪਿਆ। ਜਦ ਬੱਚਾ ਕੁਝ ਦਿਨਾ ਬਾਅਦ ਮਰ ਗਿਆ ਤਾ ਉਕਤ 'ਬਾਬੇ' ਨੇ ਇਸ ਬਹਾਨੇ ਟਾਲਾ ਵੱਟਣਾ ਚਾਹਿਆ ਕਿ ਤੁਸੀ ਬੱਚੇ ਦਾ ਡਾਕਟਰੀ ਇਲਾਜ ਕਿਉ ਕਰਵਾਇਆ।

ਜਦ ਸਾਧ ਬਣਿਆ ਸੁਰਜੀਤ ਸਿੰਘ ਸੀਤਾ ਕਿਸੇ ਗੱਲ ਤੇ ਨਾ ਆਇਆ ਤਾਂ ਹਰਬੰਸ ਸਿੰਘ ਨੇ ਪਿੰਡ ਦੇ ਕੁਝ ਅਗਾਹਵਧੂ ਨੌਜਵਾਨਾ ਤਿੱਤਰ ਸਿੰਘ, ਪ੍ਰਤਾਪ ਸਿੰਘ ਤੇ ਭੋਲਾ ਸਿੰਘ ਕੋਲ ਲਿਖਤੀ ਬੇਨਤੀ ਕਰਕੇ ਪੈਸੇ ਮੁੜਵਾਉਣ ਲਈ ਕਿਹਾ। ਇਹਨਾਂ ਨੌਜਵਾਨਾਂ ਨੇ ਦਿਆਲ ਪੁਰਾ ਮਿਰਜਾ ਪਿੰਡ 'ਚ ਜਾ ਕੇ ਇਸ ਸਿਆਣੇ ਨੂੰ ਜਾ ਘੇਰਿਆ। ਸੀਤਾ ਛੇਤੀ ਹੀ ਢੈਲਾ ਪੈ ਗਿਆ ਤੇ ਝੱਟ ਪੈਸੇ ਲਿਆ ਕੇ ਦੇ ਦਿੱਤੇ ਅਤੇ ਨਾਲ ਹੀ ਪ੍ਰਚਾਰ ਨਾ ਕਰਨ ਬਾਰੇ ਤਰਲਾ ਕੀਤਾ।

ਪਿੰਡ ਬੁੱਗਰ ਦੇ ਭਰਵੇਂ ਇਕੱਠ ਵਿਚ ਰਾਮਪੁਰਾ ਇਕਾਈ ਦੇ ਤਰਕਸ਼ੀਲ ਆਗੂ ਜੰਟਾ ਸਿੰਘ ਨੇ ਦੱਸਿਆ ਕਿ ਮੁੰਡੇ ਮਰਨ ਦਾ ਅਸਲ ਕਾਰਨ 'ਵਾਈ' ਕਰੋਮੋਸੋਮਜ਼ ਦੇ ਜੈਨਟਿਕ ਡਿਸਆਰਡਰ ਹੋਣਾ ਹੈ। ਇਸ ਮੌਕੇ ਤੇ ਇਕਾਈ ਦੇ ਪ੍ਰਧਾਨ ਜਗਦੇਵ ਸਿੰਘ, ਭੀਮਸੈਨ ਤੇ ਮਿੰਨਾ ਨੇ ਦਿਲਚਸਪ ਹੱਥ ਦੀ ਸਫ਼ਾਈ ਦੇ ਟ੍ਰਿਕ ਦਿਖਾਏ ਤੇ ਲੋਕਾ ਨੂੰ ਸਾਧਾ ਸਿਆਣਿਆ ਦੇ ਪਾਖੰਡੀ ਜਾਲ ਤੋਂ ਬਚਣ ਦੀ ਅਪੀਲ ਕੀਤੀ। ਪਿੰਡ ਦੇ ਸਾਬਕਾ ਸਰਪੰਚ ਗੁਰਦੇਵ ਸਿੰਘ ਨੇ ਤਰਕਸ਼ੀਲਾਂ ਨੂੰ ਇਨਾਮ ਦੇ ਕੇ ਸਨਮਾਨਿਤ ਕੀਤਾ। ਮੰਚ ਸੰਚਾਲਨ ਦਾ ਕੰਮ ਸ੍ਰੀ ਕੇਵਲ ਜੀਦਾ ਨੇ ਕੀਤਾ।

*ਕੇਵਲ ਜੀਦਾ,*
*ਪ੍ਰੈਸ ਸਕੱਤਰ, ਇਕਾਈ ਰਾਮਪੁਰਾ*

## ਇਕਾਈ ਰੋਪੜ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਰੋਪੜ ਨੇ ਪਾਖੰਡੀਆਂ ਨੂੰ ਚੈਲਿੰਜ ਕਰਦਾ ਵੱਡਾ ਕੰਧ ਪੋਸਟਰ ਛਪਵਾ ਕੇ ਪਿੰਡਾ, ਸ਼ਹਿਰਾ ਤੇ ਕਸਬਿਆ ਵਿੱਚ ਲਾਇਆ। ਸਵਰਾਜ ਮਾਜਦਾ ਆਸਰੋ (ਰੋਪੜ), ਪਿੰਡ ਅਸਰਪੁਰ ਤੇ ਸੀਨੀਅਰ ਸੈਕੰਡਰੀ ਸਕੂਲ (ਲੜਕੇ) ਰੋਪੜ ਵਿਖੇ ਹੱਥ ਦੀ ਸਫਾਈ ਦੇ ਟ੍ਰਿੱਕਾ ਦੇ ਪ੍ਰੋਗਰਾਮ ਕੀਤੇ ਗਏ। ਇਸ ਤੋਂ ਬਿਨਾਂ ਪਿੰਡ ਜਲਾਲ ਮਾਜਰਾ ਵਿੱਚ ਨਿੱਕਲ ਰਹੇ 'ਅਲੌਕਿਕ' ਸੱਪਾ ਬਾਰੇ ਪੜਤਾਲ ਕਰਕੇ ਪ੍ਰੈਸ ਬਿਆਨ ਜਾਰੀ ਕੀਤਾ ਤੇ ਹਿਮਾਚਲ ਪ੍ਰਦੇਸ਼ ਦੀ ਨਾਲ੍ਹਾਗੜ੍ਹ ਤਹਿਸੀਲ ਦੇ ਪਿੰਡ ਪਲਾਸੀ ਕਲਾ ਵਿਖੇ ਪੱਥਰ ਵੱਜਣ ਅਤੇ ਅੱਗ ਲੱਗਣ ਦੀਆਂ ਘਟਨਾਵਾਂ ਦਾ ਕੇਸ ਹੱਲ ਕੀਤਾ। ਮਾਨਸਿਕ ਰੋਗੀਆ ਦੇ ਕੁਝ ਹੋਰ ਕੇਸ ਵੀ ਹੱਲ ਕੀਤੇ ਗਏ।

*ਅਜੀਤ ਪ੍ਰਦੇਸੀ*

## ਇਕਾਈ ਬਠਿੰਡਾ

ਸੁਸਾਇਟੀ ਦੀ ਇਲਾਕਾ ਇਕਾਈ ਬਠਿੰਡਾ ਵੱਲੋਂ ਮਿਤੀ 25-6-95 ਨੂੰ ਚੇਲਿਆ ਦੇ ਗੜ੍ਹ ਪਿੰਡ ਤਿਉਣਾ ਵਿਖੇ 'ਜਾਦੂ ਇੱਕ ਕਲਾ ਹੈ' ਦੇ ਨਾਅਰੇ ਹੇਠ ਇੱਕ ਪ੍ਰੋਗਰਾਮ ਕੀਤਾ ਗਿਆ ਜਿਸ ਵਿੱਚ ਇਕਾਈ ਦੇ ਮੈਂਬਰਾਂ ਨੇ ਭਰਵੀਂ ਸ਼ਮੂਲੀਅਤ ਕੀਤੀ। ਲੋਕਾ ਦੇ ਇਕੱਠ ਵਿੱਚ ਬਠਿੰਡਾ ਇਕਾਈ ਦੀ ਮੈਜਿਕ ਟੀਮ ਨੇ ਹੱਥ ਦੀ ਸਫਾਈ ਦੇ ਦਿਲਚਸਪ ਟ੍ਰਿਕ ਦਿਖਾਏ ਤੇ ਜਗਸੀਰ ਜੀਦਾ ਅਤੇ ਸਾਥੀਆ ਨੇ ਗੀਤ ਸੰਗੀਤ ਦਾ ਪ੍ਰੋਗਰਾਮ ਦਿੱਤਾ।

*(ਬਾਕੀ ਸਫ਼ਾ 25 ਤੇ)*



*(ਅੰਤਿਮ ਪੰਨੇ ਦੀ ਬਾਕੀ)*

ਦੇ ਮੈਂਬਰ ਬਣੇ ਤੇ ਰਾਜਸਥਾਨ ਖੇਤਰ ਦੇ ਕੰਮ ਦੀ ਜਿੰਮੇਵਾਰੀ ਸੰਭਾਲੀ। ਉਹ ਆਪਣੀ ਜਿੰਦਗੀ ਦੇ ਅੰਤਲੇ ਸਾਹ ਤੱਕ ਸਰਗਰਮ ਆਗੂ ਵਜੋਂ ਇਸ ਇਕਾਈ ਨਾਲ ਜੁੜੇ ਰਹੇ।

ਲਾਭ ਸਿੰਘ ਸਾਥੀ ਨੇ ਲੋਕ ਹਿਤਾ ਲਈ ਆਪਣੀ ਜਿੰਦਗੀ ਦੇ ਲਾਏ ਕੀਮਤੀ 33 ਵਰ੍ਹਿਆ ਵਿੱਚ ਆਪਣੇ ਆਦਰਸ਼ਾ ਤੇ ਵਿਚਾਰਾ ਨੂੰ ਕੇਵਲ ਪ੍ਰਚਾਰਿਆ ਹੀ ਨਹੀ ਸਗੋ ਆਪਣੇ ਜੀਵਨ ਵਿਚ ਇਹਨਾ ਵਿਚਾਰਾ ਤੇ ਅਮਲ ਕਰਕੇ ਰਸਤਾ ਵੀ ਵਿਖਾਇਆ। 1962 ਵਿੱਚ ਆਪਣੀ ਸ਼ਾਦੀ ਦੇ ਮੌਕੇ ਤੇ ਫਿਰ ਆਪਣੇ ਇਕਲੌਤੇ ਪੁੱਤਰ ਦੇ ਵਿਆਹ ਵੇਲੇ ਉਹਨਾ ਨੇ ਦਾਜ ਦਹੇਜ ਦੀ ਲਾਹਣਤ ਸਮੇਤ ਫੋਕੀਆਂ ਰਸਮਾ ਦੀਆ ਜੰਜੀਰਾਂ ਤੋੜ ਕੇ ਵਗਾਹ ਮਾਰੀਆਂ।

ਆਪਣੇ ਲੋਕਾ ਲਈ ਸਮਰਪਿਤ ਤਰਕਸ਼ੀਲ ਆਗੂ ਦੇ ਉੱਚੇ ਕਿਰਦਾਰ ਦੀ ਮਾਣਮੱਤੀ ਮਿਸਾਲ ਕਾਇਮ ਕਰਦਿਆਂ ਲਾਭ ਸਿੰਘ ਸਾਥੀ ਨੇ, ਕਿਸੇ ਲੋੜਵੰਦ ਮੁਥਾਜ ਨੂੰ ਰੌਸ਼ਨੀ ਦੇਣ ਲਈ ਆਪਣੀਆਂ ਅੱਖਾ ਦਾਨ ਕਰ ਦਿੱਤੀਆ। ਉਹਨਾ ਨੇ ਡਾਕਟਰੀ ਵਿਗਿਆਨ ਦੇ ਵਿਦਿਆਰਥੀਆਂ ਦੀ ਸਿਖਲਾਈ ਲਈ ਆਪਣਾ ਮ੍ਰਿਤਕ ਸਰੀਰ ਦਾਨ ਕਰਨ ਦੀ ਪ੍ਰਬਲ ਇੱਛਾ ਪ੍ਰਗਟਾਈ ਸੀ ਜੋ ਕੁਝ ਅੜਚਨਾਂ ਕਾਰਨ ਪੂਰੀ ਨਹੀਂ ਸੀ ਕੀਤੀ ਜਾ ਸਕੀ। ਉਹਨਾਂ ਖ਼ੂਨ ਦੇ ਰਿਸ਼ਤਿਆਂ ਦੀ ਜਜ਼ਬਾਤੀ ਹਨੇਰੀ ਅੱਗੇ ਅਡੋਲ ਰਹਿੰਦਿਆਂ ਆਪਣੇ ਵਿਚਾਰਾਂ ਤੇ ਪਹਿਰਾ ਦਿੱਤਾ। ਉਹਨਾਂ ਦਲੇਰੀ ਨਾਲ ਮੌਤ ਦਾ ਸਾਹਮਣਾ ਕਰਦਿਆਂ ਇੱਛਾ ਪ੍ਰਗਟ ਕੀਤੀ ਕਿ ਉਹਨਾ ਦੀ ਮੌਤ ਤੋਂ ਬਾਅਦ ਕੋਈ ਧਾਰਮਿਕ ਰਸਮ ਨਾ ਕੀਤੀ ਜਾਵੇ, ਫਜ਼ੂਲ ਖਰਚੀ ਕਰਨ ਦੀ ਥਾ ਤਰਕਸ਼ੀਲ ਲਾਇਬਰੇਰੀ ਸਥਾਪਤ ਕੀਤੀ ਜਾਵੇ ਤੇ ਪਰਿਵਾਰ ਦਾ ਕੋਈ ਮੈਂਬਰ ਸੁਸਾਇਟੀ ਵਿੱਚ ਕੰਮ ਜ਼ਰੂਰ ਕਰੇ। ਇਸ ਤਰ੍ਹਾਂ ਲਾਭ ਸਿੰਘ ਸਾਥੀ ਨੇ ਤਰਕਸ਼ੀਲ ਲਹਿਰ ਦੇ ਕਾਰਕੁੰਨਾਂ ਨੂੰ ਸਿਰਫ਼ ਜਿਉਣ ਦੀ ਹੀ ਨਹੀ ਸਗੋਂ ਮਰਨ ਦੀ ਜਾਚ ਵੀ ਸਿਖਾਈ ਤੇ ਇਸ ਟੂਕ ਨੂੰ ਸਾਰਥਕ ਕਰ ਦਿਖਾਇਆ

'ਮੇਰੀ ਮੌਤ ਤੇ ਨਾ ਰੋਇਓ
ਮੇਰੀ ਸੋਚ ਨੂੰ ਬਚਾਇਓ'

ਸਾਥੀ ਦੇ ਵਿਚਾਰਾ ਤੇ ਇੱਛਾਵਾ ਅਨੁਸਾਰ, ਉਹਨਾ ਦੇ ਭਰਾਵਾ ਗੁਰਦੇਵ ਸਿੰਘ ਤੇ ਬਿੱਕਰ ਸਿੰਘ, ਪੁੱਤਰ ਯਾਦਵਿੰਦਰ ਸਿੰਘ ਰਾਜਾ, ਭੈਣ, ਪੁੱਤਰੀ, ਪਰਿਵਾਰ ਦੇ ਹੋਰ ਮੈਂਬਰਾਂ, ਰਿਸ਼ਤੇਦਾਰਾ ਤੇ ਪਿੰਡ ਚੋਟੀਆ ਵਿੱਚੋ ਉਹਨਾ ਦੇ ਵਿਚਾਰਾਂ ਦੇ ਹਾਮੀ ਨੌਜਵਾਨਾ ਦੇ ਸਹਿਯੋਗ ਨਾਲ ਹੀ ਤਰਕਸ਼ੀਲ ਸੁਸਾਇਟੀ ਦੀ ਬਠਿੰਡਾ ਇਕਾਈ ਅੰਤਿਮ ਸੰਸਕਾਰ ਦੇ ਮੌਕੇ ਤੇ ਫਜ਼ੂਲ ਧਾਰਮਿਕ ਰਸਮਾਂ ਦਾ ਤਿਆਗ ਕਰਵਾਉਣ ਵਿੱਚ ਸਫ਼ਲ ਹੋਈ।

6 ਅਗਸਤ 1995 ਨੂੰ ਲਾਭ ਸਿੰਘ ਸਾਥੀ ਦੀ ਯਾਦ ਵਿੱਚ ਉਹਨਾ ਦੇ ਘਰ ਤਰਕਸ਼ੀਲ ਸੁਸਾਇਟੀ ਦੀ ਪਹਿਲਕਦਮੀ ਨਾਲ ਕੀਤਾ ਗਿਆ ਸ਼ਰਧਾਂਜਲੀ ਸਮਾਰੋਹ ਵੀ ਆਪਣੀ ਮਿਸਾਲ ਹੀ ਸੀ। ਵਿਗਿਆਨਿਕ ਸੋਚ ਨੂੰ ਦਰਸਾਉਂਦੇ ਚਾਰਟਾ, ਮਾਟੋਆ ਤੇ ਬੈਨਰਾ ਨਾਲ ਲਗਾਏ ਪੰਡਾਲ ਵਿੱਚ ਪਰਿਵਾਰ ਦੇ ਮੈਂਬਰ, ਰਿਸ਼ਤੇਦਾਰ, ਪਿੰਡ ਦੇ ਲੋਕ ਤੇ ਤਰਕਸ਼ੀਲ ਸੋਸਾਇਟੀ ਪੰਜਾਬ ਦੀਆ ਬਠਿੰਡਾ, ਰਾਮਪੁਰਾ ਮਾਨਸਾ, ਬਰਨਾਲਾ, ਡੱਬਵਾਲੀ–ਕਿੱਲਿਆ ਵਾਲੀ, ਕਾਲਿਆ ਵਾਲੀ, ਭਾਈ ਰੂਪਾ, ਮੁਕਤਸਰ–ਲੱਖੇਵਾਲੀ, ਬਰਗਾੜੀ ਅਤੇ ਜੰਡਾ ਵਾਲੀ–ਸੈਂਸੀਆਂ ਵਾਲੀ (ਰਾਜਸਥਾਨ) ਇਕਾਈਆ ਦੇ ਮੈਂਬਰ ਮੌਸਮ ਦੀ ਖਰਾਬੀ ਦੇ ਬਾਵਜੂਦ ਪਹੁੰਚੇ। ਰਾਮਪੁਰਾ ਇਕਾਈ ਦੇ ਸਕੱਤਰ ਜੰਟਾ ਸਿੰਘ, ਸੁਸਾਇਟੀ ਦੇ ਸੂਬਾਈ ਮੀਤ ਪ੍ਰਧਾਨ ਪ੍ਰੋ. ਸੁਖਵੰਤ ਸਿੰਘ, ਤਰਕਸ਼ੀਲ ਦੇ ਸੰਪਾਦਕੀ ਬੋਰਡ ਦੇ ਮੈਂਬਰ ਰਾਮ ਸਵਰਨ ਸਿੰਘ ਲੱਖੇਵਾਲੀ, ਜੋਨਲ ਆਰਗੇਨਾਈਜ਼ਰ ਕ੍ਰਿਸ਼ਨ ਬਰਗਾੜੀ, ਡੱਬਵਾਲੀ ਕਿਲਿਆ ਵਾਲੀ ਇਕਾਈ ਦੇ ਸਕੱਤਰ ਮੁਨਸ਼ੀ ਸਿੰਘ, ਜੰਡਾ ਵਾਲੀ–ਸੈਂਸੀਆ ਵਾਲੀ ਦੇ ਪ੍ਰਧਾਨ ਰੂਪ ਸਿੰਘ, ਬਠਿੰਡਾ ਇਕਾਈ ਦੇ ਪ੍ਰਧਾਨ ਗੁਰਚਰਨ ਖੇਮੋਆਣਾ, ਮੀਤ ਪ੍ਰਧਾਨ ਰਾਮ ਸਿੰਘ ਨਿਰਮਾਣ, ਇਕਾਈ ਮੈਂਬਰਾ ਬੰਸੀ ਲਾਲ ਜੁਗਿੰਦਰ ਸਿੰਘ, ਹਰਿੰਦਰ ਕੁਮਾਰ, ਸੁਰਿੰਦਰ ਕੁਮਾਰ, ਟੈਕਨੀਕਲ ਸਰਵਿਸਿਜ਼ ਯੂਨੀਅਨ ਬਠਿੰਡਾ ਦੇ ਸਕੱਤਰ ਸੁਖਮੰਦਰ ਸਿੰਘ, ਸਮਾਜ ਸੇਵੀ ਲਾਲ ਚੰਦ ਸਿੰਘ ਤੇ ਹੈਡਮਾਸਟਰ ਬਲਬੀਰ ਸਿੰਘ ਮੁਹਾਲਾ ਨੇ ਵਿਛੜੇ ਆਗੂ ਲਾਭ ਸਿੰਘ ਸਾਥੀ ਨੂੰ ਸ਼ਰਧਾਂਜਲੀਆਂ ਭੇਂਟ ਕੀਤੀਆ ਤੇ ਉਹਨਾ ਦੀ ਸੋਚ ਤੇ ਚੱਲਣ ਦੀ ਅਪੀਲ ਕੀਤੀ। ਸੁਸਾਇਟੀ ਦੇ ਸੂਬਾ ਪ੍ਰਧਾਨ ਮਾਸਟਰ ਰਾਜਿੰਦਰ ਸਿੰਘ ਭਦੌੜ ਨੇ ਜਿੰਦਗੀ ਦੇ ਵੱਖ ਵੱਖ ਪਹਿਲੂਆਂ ਬਾਰੇ ਤਰਕਸ਼ੀਲ ਨਜ਼ਰੀਏ ਨੂੰ ਪੇਸ਼ ਕਰਦਿਆ ਸ਼ਰਧਾਜਲੀ ਭੇਂਟ ਕੀਤੀ।

ਇਸ ਤੋਂ ਪਹਿਲਾਂ ਲਾਭ ਸਿੰਘ ਸਾਥੀ ਨਾਲ ਕੰਮ ਕਰਦੇ ਰਹੇ ਬਜ਼ੁਰਗ ਕਾਮਰੇਡ ਪੂਰਨ ਸਿੰਘ ਨੇ ਯਾਦਾਂ ਤਾਜ਼ਾ ਕੀਤੀਆਂ। ਨੇੜਲੇ ਪਿੰਡ ਕੋਟ ਭਾਈ ਦੇ ਨੌਜਵਾਨ ਬਲਵਿੰਦਰ ਸਿੰਘ ਸਮੇਤ ਚੋਟੀਆ ਦੇ ਹੀ ਲਾਭ ਸਿੰਘ ਸਾਥੀ ਦੇ ਵਿਚਾਰਾ ਦੇ ਧਾਰਨੀ ਨੌਜਵਾਨਾ ਜਸਬੀਰ ਸਿੰਘ ਰਾਜਾ, ਦਰਸ਼ਨ ਸਿੰਘ, ਪੰਨਾ ਲਾਲ ਤੇ ਸਾਥੀ ਦੇ ਸਪੁੱਤਰ ਯਾਦਵਿੰਦਰ ਸਿੰਘ ਰਾਜਾ ਨੇ ਸ਼ਰਧਾਂਜਲੀ ਭੇਂਟ ਕਰਦਿਆ ਵਿਛੜੇ ਆਗੂ ਦੀ ਯਾਦ ਵਿੱਚ ਲਾਇਬਰੇਰੀ ਚਲਾਉਣ ਤੇ ਉਹਨਾਂ ਦੇ ਵਿਚਾਰਾ ਤੇ ਚੱਲਣ ਦਾ ਪ੍ਰਣ ਕੀਤਾ। ਪਿੰਡ ਦੇ ਗੁਰਦੁਆਰੇ ਦੇ ਗ੍ਰੰਥੀ ਭਾਈ ਸਿੰਘ ਨੇ ਵੀ ਸਾਥੀ ਦੇ ਤਰਕਸ਼ੀਲ ਵਿਚਾਰਾਂ ਦੀ ਪ੍ਰੋੜਤਾ ਕੀਤੀ।

ਸਮਾਗਮ ਦੇ ਆਖਰ ਤੇ ਤਰਕਸ਼ੀਲ ਆਗੂਆ ਦੀ ਟੀਮ ਨੇ ਪਰਿਵਾਰ ਦੇ ਮੈਂਬਰਾ ਨੂੰ ਨਾਲ ਲੈ ਕੇ ਪਿੰਡ ਦੀ ਧਰਮਸ਼ਾਲਾ ਵਿੱਚ ਲਾਭ ਸਿੰਘ ਸਾਥੀ ਦੀ ਯਾਦ ਵਿੱਚ ਦਰਖਤ ਲਾਏ।

# ਇੱਕ ਚਿੱਠੀ ਇਹ ਵੀ

..........ਅੰਕਲ ਜੀ,

......ਮੈਂ ਤੁਹਾਡੇ ਇੱਕ ਬੜੇ ਨਜ਼ਦੀਕੀ ਤਰਕਸ਼ੀਲ ਭਰਾ ਦੀ ਧੀ ਹਾਂ। ਮੈਂ ਤਰਕ ਦੇ ਵਿਚਾਰਾਂ ਨੂੰ ਮੰਨਦੀ ਹਾਂ ਪਰ ਮੇਰਾ ਦਿਲ ਪੱਥਰ ਦਿਲ ਨਹੀਂ ਜਿਸ ਤਰ੍ਹਾਂ ਤੁਹਾਡੇ ਭਰਾ ਯਾਨੀ ਮੇਰੇ ਪਿਤਾ ਜੀ ਦਾ ਹੈ।

........ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਤਰਕਸ਼ੀਲਾਂ ਦੇ ਦਿਲ ਨਹੀਂ ਹੁੰਦਾ? ਕੀ ਉਹ ਆਪਣੀਆਂ ਧੀਆਂ ਨੂੰ ਪਿਆਰ ਨਹੀਂ ਕਰਦੇ? ਮੈਂ ਪੁੱਛਦੀ ਹਾਂ ਕਿ ਜਦੋਂ ਤੁਸੀਂ ਬੈਠ ਕੇ ਵਿਚਾਰ ਵਟਾਂਦਾਰਾ ਕਰਦੇ ਹੋ ਤਾਂ ਕਦੇ ਬੱਚਿਆਂ ਦੀਆਂ ਭਾਵਨਾਵਾਂ ਉੱਤੇ ਵਿਚਾਰ ਵਟਾਂਦਰਾ ਨਹੀਂ ਕਰਦੇ ?

.........ਮੈਂ ਆਪਣੇ ਢੰਗ ਨਾਲ ਜੀਣਾ ਚਾਹੁੰਦੀ ਹਾਂ। ਕੀ ਕਿਸੇ ਇਨਸਾਨ ਨੂੰ ਆਪਣੇ ਢੰਗ ਨਾਲ ਜੀਣ ਦਾ ਹੱਕ ਨਹੀਂ ਹੈ ?.....ਤੁਹਾਡੇ ਵਰਗੇ ਨੇਕ ਇਨਸਾਨਾਂ ਦੇ ਦਿਲਾਂ ਵਿੱਚ ਵੀ ਪਿਆਰ ਦੀ ਘਾਟ ਦਾ ਤਰਕਸ਼ੀਲਤਾ ਨਾਲ ਮੈਂ ਵਿਚਾਰ ਕਰ ਰਹੀ ਹਾਂ। ਮੈਂ ਆਪਣਾ ਨਾਮ ਇਸ ਲਈ ਨਹੀਂ ਲਿਖ ਰਹੀ ਕਿ ਤੁਸੀਂ ਇਹ ਪੜ੍ਹ ਕੇ ਬਹੁਤ ਦੁਖੀ ਹੋਵੋਗੇ। ਤੁਸੀਂ ਮੇਰੇ ਸੁਆਲਾਂ ਦਾ ਜੁਆਬ 'ਤਰਕਸ਼ੀਲ' ਵਿੱਚ ਦੇ ਦੇਣਾ ਤੇ ਪਹਿਲਾਂ ਇਹ ਜਾਨਣ ਦੀ ਕੋਸ਼ਿਸ਼ ਨਾ ਕਰਨਾ ਕਿ ਇਹ ਖਤ ਆਖਿਰ ਹੈ ਕਿਸਦਾ ?

*(ਚਿੱਠੀ ਭੇਜਣ ਵਾਲੀ ਲੜਕੀ ਨੇ ਆਪਣਾ ਨਾ ਨਹੀਂ ਲਿਖਿਆ)*

**ਜਵਾਬ :–**

ਗੁੱਡੀਏ ! ਤਰਕਸ਼ੀਲ ਪੱਥਰ ਦਿਲ ਨਹੀਂ ਹੁੰਦੇ। ਉਹਨਾਂ ਦੇ ਅੰਦਰ ਵੀ ਪਿਆਰ, ਨਫ਼ਰਤ, ਆਦਿ ਭਾਵਨਾਵਾਂ ਹੋਰਨਾਂ ਇਨਸਾਨਾਂ ਵਾਂਗ ਹੀ ਹੁੰਦੀਆਂ ਹਨ। ਇਸ ਲਈ ਤਰਕਸ਼ੀਲ ਵੀ ਆਪਣੇ ਬੱਚਿਆਂ ਨੂੰ ਕਿਸੇ ਹੋਰ ਨਾਲੋਂ ਘੱਟ ਪਿਆਰ ਨਹੀਂ ਕਰਦੇ। ਸਗੋਂ ਤਰਕਸ਼ੀਲ ਤਾਂ ਵਰਤਾਰਿਆਂ ਨੂੰ ਵਿਗਿਆਨਕ ਤੇ ਤਰਕਸ਼ੀਲ ਨਜ਼ਰੀਏ ਨਾਲ ਘੋਖਦੇ ਹੋਏ ਸਮਾਜ ਵਿੱਚ ਸੱਚ ਦਾ ਸੰਚਾਰ ਕਰਨਾ ਲੋਚਦੇ ਹਨ ਤੇ ਇਸ ਤਰ੍ਹਾਂ ਸਮੁੱਚੀ ਮਨੁੱਖਤਾ ਨੂੰ ਹੀ ਪਿਆਰ ਕਰਦੇ ਹਨ ਪਰ ਜਿਵੇਂ ਸਾਡੇ ਸ਼ਾਇਰ ਪਾਸ਼ ਦਾ ਕਥਨ ਹੈ ਕਿ 'ਜ਼ਿੰਦਗੀ ਦਾ ਤਰਕਸ਼ੀਲ ਢੰਗ ਇਹੋ ਹੈ ਕਿ ਭਾਵੁਕਤਾ ਨੂੰ ਘਟਨਾਵਾਂ ਦੇ ਪ੍ਰਤੀਕਰਮ ਉੱਤੇ ਬੁਰੀ ਤਰ੍ਹਾਂ ਹਾਵੀ ਨਾ ਹੋਣ ਦਿੱਤਾ ਜਾਵੇ।'

ਆਪਣੇ ਵਿਚਾਰਾਂ ਨੂੰ ਕਿਸੇ ਉੱਪਰ ਜਬਰਦਸਤੀ ਠੋਸਣਾ ਤਰਕਸ਼ੀਲਤਾ ਨਹੀਂ ਹੈ। ਸਗੋਂ ਆਪਣੀ ਗੱਲ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਠੋਸ ਦਲੀਲਾਂ ਸਹਿਤ ਸਹੀ ਪ੍ਰਸੰਗ ਵਿੱਚ ਪੇਸ਼ ਕਰਕੇ ਜਚਾਉਣ ਦੀ ਕੋਸ਼ਿਸ਼ ਕਰਨਾ ਹੀ ਤਰਕਸ਼ੀਲਤਾ ਹੈ। ਹਰ ਇੱਕ ਇਨਸਾਨ ਨੂੰ ਆਪਣੇ ਢੰਗ ਨਾਲ ਜੀਣ ਦਾ ਹੱਕ ਹੈ ਬਸ਼ਰਤੇ ਕਿ ਇਸ ਢੰਗ ਨਾਲ ਮਾਨਵਤਾ ਦਾ ਕੋਈ ਨੁਕਸਾਨ ਨਾ ਹੁੰਦਾ ਹੋਵੇ।

ਤੁਹਾਡੇ ਵੱਲੋਂ ਆਪਣੇ ਪਿਤਾ ਜੀ (ਤੇ ਸਾਡੇ ਤਰਕਸ਼ੀਲ ਵੀਰ) ਦੇ ਰਵੱਈਏ ਬਾਰੇ ਰੱਖੇ ਇਤਰਾਜ਼ ਠੀਕ ਹੋ ਸਕਦੇ ਹਨ। ਜੇ ਉਹ ਇਹ ਖ਼ਤ ਪੜ੍ਹ ਕੇ ਸਾਡੇ ਨਾਲ ਸੰਪਰਕ ਕਰ ਲੈਣ ਤਾਂ ਅਸੀਂ ਉਹਨਾਂ ਨਾਲ ਵੀ ਇਸ ਸਬੰਧੀ ਵਿਚਾਰ ਕਰਨਾ ਚਾਹਾਂਗੇ। ਚਿੱਠੀ ਵਿੱਚੋਂ ਤੁਹਾਡੀ ਸਮੱਸਿਆ ਦੀ ਪੂਰੀ ਜਾਣਕਾਰੀ ਨਹੀਂ ਮਿਲਦੀ। ਇਸ ਲਈ ਜੇਕਰ ਤੁਸੀਂ ਠੀਕ ਸਮਝੋ ਤਾਂ ਆਪਣੇ ਇਲਾਕੇ ਦੇ ਕਿਸੇ ਤਰਕਸ਼ੀਲ ਆਗੂ ਅੰਕਲ ਨਾਲ ਸੰਪਰਕ ਕਰਕੇ ਆਪਣੀ ਸਮੱਸਿਆ ਦੱਸ ਕੇ ਯੋਗ ਸਹਾਇਤਾ ਲੈ ਸਕਦੇ ਹੋ।

*ਸੰਪਾਦਕੀ ਬੋਰਡ, 'ਤਰਕਸ਼ੀਲ'*

## *ਕੁਝ ਖਤ ਵਿਦੇਸ਼ਾਂ ਵਿਚੋਂ*

– 'ਤਰਕਸ਼ੀਲ' ਬਹੁਤ ਹੀ ਵਧੀਆ ਪੇਪਰ ਹੈ। ਸਚਾਈ ਦੇ ਬਹੁਤ ਨੇੜੇ ਹੈ। ਮੈਂ ਇੰਗਲੈਂਡ ਵਿੱਚ ਵੀ ਤਰਕਸ਼ੀਲ ਸੁਸਾਇਟੀ ਦਾ ਪੂਰਾ ਪ੍ਰਸੰਸਕ ਹਾਂ। ਜਨਵਰੀ ਤੋਂ ਬਾਅਦ ਅੰਕ ਨਹੀਂ ਮਿਲਿਆ। ਆਲੇ ਦੁਆਲੇ ਤੋਂ ਪ੍ਰਾਪਤ ਕਰਕੇ ਡੰਗ ਸਾਰਿਆ। ਮਾਨਸਿਕ ਤਕਲੀਫ਼ ਹੁੰਦੀ ਹੈ ਜਦ ਅਜਿਹਾ ਹੁੰਦਾ ਹੈ। ਭੇਜਕੇ ਧੰਨਵਾਦੀ ਬਣਾਉਣਾ।

ਸੁਰਿੰਦਰ ਅੱਜ਼ਲਾ (ਇੰਗਲੈਂਡ)

– ਤਰਕਸ਼ੀਲ ਸਕੂਲ ਦੀ ਯੋਜਨਾ ਵਧੀਆ ਯੋਜਨਾ ਹੈ। ਮੈਂ ਹਰ ਸੰਭਵ ਮੱਦਦ ਕਰਾਂਗਾ।

ਏ. ਐਸ. ਖਰਲਵੀਰ (ਇੰਗਲੈਂਡ)

– ਤਰਕਸ਼ੀਲ ਸਕੂਲ ਦੀ ਯੋਜਨਾ ਵਾਲਾ ਵਿਚਾਰ ਕਾਫੀ ਵਧੀਆ ਵਿਚਾਰ ਹੈ। ਪੰਜਾਬੀ ਮੀਡੀਅਮ ਦੇ ਨਾਲ ਇੰਗਲਿਸ਼ ਲਈ ਵੀ ਉਤਨਾ ਹੀ ਮਹੱਤਵ ਦਿਓ। ਪੰਜਾਬੀ ਦਾ ਮੈਂ ਸਮਰਥਕ ਹਾਂ ਪਰ ਵਿਗਿਆਨਕ ਸਾਹਿਤ ਦੀ ਘਾਟ ਕਾਰਨ ਅਤੇ ਬੱਚਿਆਂ ਦੇ ਪੂਰਨ ਮਾਨਸਿਕ ਵਿਕਾਸ ਲਈ ਅੰਗਰੇਜੀ ਦਾ ਖਾਸ ਮਹੱਤਵ ਹੈ। ਅੰਤਰਰਾਸ਼ਟਰੀ ਪ੍ਰਚਾਰ ਸਾਧਨਾ ਦੇ ਵਿਕਾਸ ਕਾਰਨ ਬੱਚਿਆਂ ਦੀ ਸੋਚ ਅੰਤਰਰਾਸ਼ਟਰੀ ਬਨਾਉਣੀ ਬਹੁਤ ਜਰੂਰੀ ਹੈ। ਸਾਨੂੰ ਭਾਸ਼ਾਈ ਸੰਕੀਰਨਤਾ ਤੋਂ ਉਪਰ ਉਠਣਾ ਚਾਹੀਦਾ ਹੈ। ਸਮਰੱਥਾ ਮੁਤਾਬਿਕ ਮਦਦ ਵੀ ਕਰਾਂਗਾ।

ਗੁਰਸ਼ਰਨ ਗਿੱਲ (ਕੈਨੇਡਾ)

ਪੰਜਾਬੀ ਮੀਡੀਅਮ ਭਾਸ਼ਾ ਸੰਕੀਰਨਤਾ ਕਰਕੇ ਨਹੀਂ ਸਗੋਂ ਗਿਆਨ ਨੂੰ ਸੌਖੇਰਾ ਹਾਸਲ ਕਰਨ ਦੀ ਲੋੜ 'ਚੋਂ ਰੱਖਿਆ ਗਿਆ ਹੈ। ਅੰਗਰੇਜ਼ੀ ਨੂੰ ਲੋੜੀਂਦੀ ਮਹਤੱਤਾ ਦੇਣ ਬਾਰੇ ਲੇਖ ਵਿੱਚ ਹੀ ਦਰਜ ਹੈ।

— ਸੰਪਾਦਕੀ ਬੋਰਡ ਤਰਕਸ਼ੀਲ



# ਤੁਹਾਡੀਆਂ ਚਿੱਠੀਆਂ

– ਇਸ ਵਾਰ ਦਾ ਜੁਲਾਈ–ਅਗਸਤ ਅੰਕ ਵਿਗਿਆਨ ਦੀ ਦਿਸ਼ਾ ਵਿੱਚ ਇੱਕ ਹੋਰ ਸਹੀ ਕਦਮ ਸੀ। ਬਰਨਾਲਾ ਜੀ ਦਾ ਲੇਖ 'ਮਨੁੱਖੀ ਸਰੀਰ–ਦੋ ਸੰਸਾਰ ਦ੍ਰਿਸ਼ਟੀਕੋਣਾਂ ਵਿਚਲਾ ਸੰਘਰਸ਼', ਪੜ੍ਹਕੇ ਕਾਫੀ ਜਾਣਕਾਰੀ ਮਿਲੀ। ਖੁਸ਼ਵੰਤ ਬਰਗਾੜੀ ਦਾ ਆਰਟੀਕਲ 'ਰੱਬ ਵਿਰੁੱਧ ਬਗਾਵਤ ਦੀ ਲੋੜ' ਅਤੇ ਰਾਮ ਸਵਰਨ ਦਾ 'ਜ਼ਿੰਦਗੀ ਦੀ ਸਾਰਥਿਕਤਾ' ਵਧੀਆ ਲੱਗੇ।

ਹਰਦੀਪ ਜਾਦੂਗਰ, ਜਲੰਧਰ

– 'ਤਰਕਸ਼ੀਲ' ਨੂੰ ਮਾਸਿਕ ਕਰੋ।

ਡਾ. ਬਲਦੇਵ ਰਾਜ, ਲੋਹਾਰ ਪ੍ਰਤਾਪਪੁਰਾ–ਜਲੰਧਰ।

ਬੰਸੀਲਾਲ ਵਿਦਿਆਰਥੀ, ਬਠਿੰਡਾ।

ਬਲਰਾਜ, ਵਿਜੇ ਕੁਮਾਰ, ਬਠਿੰਡਾ।

– 'ਚਣੌਤੀ' ਤੇ 'ਪਰਾਂਤ ਵਿੱਚ ਬਿਜਲੀ' ਬਹੁਤ ਪਸੰਦ ਆਏ। ਮਿੰਨੀ ਕਹਾਣੀ 'ਅਧੂਰੀ ਖੁਸ਼ੀ' ਬਾਬਿਆਂ ਤੇ ਪੂਰੀ ਢੁਕਵੀਂ ਸੀ। 'ਤਰਕਸ਼ੀਲ ਸਕੂਲ ਦੀ ਯੋਜਨਾ' ਦੇ ਅਨੁਸਾਰ ਇੱਕ ਨਹੀਂ ਅਨੇਕਾਂ ਸਕੂਲ ਖੋਲ੍ਹੇ ਜਾਣ। ਸਵਾਲ–ਜਵਾਬ ਕਾਲਮ ਵੀ ਸ਼ੁਰੂ ਕਰੋ। ਇਸਦਾ ਟਰੱਸਟ ਸਥਾਈ ਰੂਪ ਵਿੱਚ ਬਣਾਇਆ ਜਾਵੇ।

ਸੋਢੀ ਸਿੰਘ ਵਿਰਦੀ, ਸ਼ਾਹਕੋਟ।

ਮਲਕੀਤ ਸਿੰਘ ਇਲੈਕਟਰੀਸ਼ਨ, ਬਨਵਾਲਾ(ਮਾਨਸਾ)

ਜਗਦੀਸ਼ ਕਲਸੀ, ਧੂਰੀ (ਸੰਗਰੂਰ)

ਭੀਮ ਸੈਨ, ਰਾਮਪੁਰਾ ਫੂਲ।

– ਪਟਿਆਲਾ ਵਿੱਚ ਵੀ ਸੁਸਾਇਟੀ ਦਾ ਦਫ਼ਤਰ ਖੋਲ੍ਹਿਆ ਜਾਵੇ। ਰਸਾਲਾ ਪੜ੍ਹਕੇ ਮਿਲੇ ਚਾਨਣ ਤੋਂ ਪ੍ਰਭਾਵਿਤ ਹੋਕੇ ਤਰਕਸ਼ੀਲ ਮੈਂਬਰਾਂ ਨੂੰ ਮਿਲਣਾ ਚਾਹੁੰਦਾ ਹਾਂ।

ਅਸ਼ੋਕ ਕੁਮਾਰ ਤਰਿਪੜੀ (ਪਟਿਆਲਾ)

ਪਟਿਆਲਾ ਇਕਾਈ ਨਾਲ ਸੰਪਰਕ ਕਰਨ ਲਈ ਹੇਠ ਲਿਖੇ ਪਤੇ ਤੇ ਸੰਪਰਕ ਕੀਤਾ ਜਾਵੇ :–

ਨਿਰਮਲ ਸਾਧਾਂਵਾਲੀਆ, ਕਮਰਾ ਨੰ : 38-D
ਭਾਈ ਵੀਰ ਸਿੰਘ ਹੋਸਟਲ, ਪੰਜਾਬੀ ਯੂਨੀਵਰਸਿਟੀ ਪਟਿਆਲਾ।

– 'ਗਿੱਲੀ ਮਿੱਟੀ ਦੇ ਖਿਡੌਣੇ' ਅਤੇ ਰੱਬ ਵਿਰੁੱਧ ਬਗਾਵਤ ਦੀ ਲੋੜ' ਸੂਝਵਾਨ ਮਨੁੱਖ ਨੂੰ ਸੋਚਣ ਲਈ ਮਜਬੂਰ ਕਰਦੇ ਹਨ।

ਰਾਕੇਸ਼ ਮਾਨਵ, ਸਮਾਣਾ।

– ਤਰਕਸ਼ੀਲਤਾ ਦੇ ਪ੍ਰਚਾਰ ਲਈ ਸੁਸਾਇਟੀ ਨੂੰ ਸਕੂਲਾਂ ਕਾਲਜਾਂ ਨੂੰ ਪਹਿਲ ਦੇ ਆਧਾਰ ਤੇ ਲੈਣਾ ਚਾਹੀਦਾ ਹੈ। ਤਰਕਸ਼ੀਲ ਮੈਂਬਰ ਹਰ ਪੱਖੋਂ ਪੂਰੀ ਤਰ੍ਹਾਂ ਜਾਣਕਾਰੀ ਰੱਖਦੇ ਹੋਣ। ਕਈ ਤਾਂ ਦੋ ਚਾਰ ਕਿਤਾਬਾਂ ਪੜ੍ਹਕੇ ਲੇਬਲ ਲਾਕੇ ਖੁਸ਼ ਹੁੰਦੇ ਹਨ। ਪਰੰਤੂ ਲੋਕਾਂ ਵਿੱਚ ਸੁਆਲ ਜੁਆਬ ਸਮੇਂ ਥਿੜਕ ਜਾਂਦੇ ਹਨ। ਇਸ ਤੋਂ ਸੁਚੇਤ ਰਹਿਆ ਜਾਵੇ।

ਰਮਨਦੀਪ ਬੋਪਰਾਏ

– ਬਰਨਾਲਾ ਜੀ ਦਾ ਲੇਖ ' ਮਨੁੱਖੀ ਸਰੀਰ– ਦੋ ਸੰਸਾਰ ਦ੍ਰਿਸ਼ਟੀਕੋਣ' ਕਾਫੀ ਔਖਾ ਲੱਗਿਆ। ਸੀਮਤ ਬੁੱਧੀ ਵਾਲੇ ਪਾਠਕਾਂ ਨਾਲ ਇਹ ਬੇਇਨਸਾਫ਼ੀ ਹੈ। ਸ਼ਬਦ ਕਾਫ਼ੀ ਔਖੇ ਸਨ। ਜੇ ਤੁਹਾਡੀ ਤਸੱਲੀ ਔਖੀ ਭਾਸ਼ਾ ਬਿਨਾਂ ਨਹੀਂ ਹੁੰਦੀ ਤਾਂ ਕੋਈ ਹੋਰ ਹੱਲ ਲੱਭਿਆ ਜਾਵੇ ਤਾਂ ਕਿ ਅਸੀਂ ਵੀ ਹਰ ਆਰਟੀਕਲ ਦਾ ਫਾਇਦਾ ਉਠਾ ਸਕੀਏ।

ਰਵੀ, ਪ੍ਰੀਤ ਮੈਡੀਕੋਜ਼
ਭਾਈ ਰੂਪਾ (ਬਠਿੰਡਾ)

– ਤੁਸੀ ਗੁਰਦਾਸਪੁਰ ਵਿੱਚ ਵੀ ਯੂਨਿਟ ਬਣਾਓ। ਅਸੀਂ ਤੁਹਾਡੇ ਨਾਲ ਹਾਂ ਅਤੇ ਸੁਸਾਇਟੀ ਦਾ ਪ੍ਰਚਾਰ ਕਰਦੇ ਹਾਂ। ਪਹਿਲਾਂ ਵਹਿਮਾਂ–ਭਰਮਾਂ ਖਿਲਾਫ਼ ਬਗਾਵਤ ਦਿਮਾਗ ਅੰਦਰ ਹੀ ਸੀ ਪਰੰਤੂ ਹੁਣ ਬਾਹਰ ਕੱਢਣਾ ਚਾਹੁੰਦੇ ਹਾਂ।

ਤਰਲੋਚਨ ਸਿੰਘ ਅਤੇ ਸਾਥੀ (ਗੁਰਦਾਸਪੁਰ)

– ਜੁਲਾਈ–ਅਗਸਤ ਅੰਕ ਪੜ੍ਹ ਕੇ ਇਹ ਮਹਿਸੂਸ ਹੋਇਆ ਕਿ ਪੇਪਰ ਵਿੱਚੋਂ ਅੱਗੇ ਵਾਲੀ ਰੌਚਕਤਾ ਗਵਾਚਦੀ ਜਾ ਰਹੀ ਹੈ। ਲੇਖ ਭਾਵੇਂ ਜਾਣਕਾਰੀ ਪੱਖੋਂ ਵਧੀਆ ਸਨ ਪਰ ਸ਼ਬਦਾਵਲੀ ਔਖੀ ਤੇ ਸ਼ੈਲੀ ਅੱਖੜ ਸੀ। ਆਮ ਪਾਠਕ ਦੀ ਸਮਝ ਦੇ ਪੱਧਰ ਨੂੰ ਧਿਆਨ 'ਚ ਰੱਖਦਿਆਂ ਲਿਖਤਾਂ ਰੌਚਕ ਅਤੇ ਦਿਲਚਸਪ ਲਹਿਜੇ ਵਿੱਚ ਹੋਣੀਆ ਚਾਹੀਦੀਆਂ ਹਨ। 'ਪਰਾਂਤ 'ਚ ਬਿਜਲੀ' ਜਰੂਰ ਦਿਲਚਸਪ ਤੇ ਰੌਚਕ ਸੀ ਅਤੇ ਨਵੀਂ ਘਟਨਾ ਵੀ ਸੀ।

ਜਿੱਥੇ ਮਿੰਨੀ ਕਹਾਣੀਆਂ 'ਚੋਂ ਤਰਕਸ਼ੀਲਤਾ ਝਲਕਦੀ ਹੈ ਉੱਥੇ ਵੱਡੀ ਕਹਾਣੀ 'ਗਿੱਲੀ ਮਿੱਟੀ ਦੇ ਖਿਡੌਣੇ' ਬੇਲੋੜੀ ਜਾਪੀ। ਇਸ ਦਾ ਸਿਰਲੇਖ ਵੀ ਘਟਨਾਵਾਂ ਮੁਤਾਬਕ ਢੁਕਵਾਂ ਨਹੀਂ ਸੀ। ਇਦੂੰ ਬੇਹਤਰ ਸੀ ਕਿ ਕੋਈ ਜਾਣਕਾਰੀ ਵਾਲਾ ਲੇਖ ਜਾਂ ਦਿਲਚਸਪ ਰਿਪੋਰਟ ਹੀ ਛਾਪ ਦਿੰਦੇ।

ਡਾਕਟਰ ਅਜੀਤਪਾਲ ਅਤੇ ਖੁਸ਼ਵੰਤ ਬਰਗਾੜੀ ਦੇ [illegible] ਸਰਲ ਅਤੇ ਜਾਣਕਾਰੀ ਵਾਲੇ ਸਨ।

[illegible]
[illegible] ਸਿੰਘ [illegible]



# ਲਾਭ ਸਿੰਘ ਸਾਥੀ :ਇੱਕ ਸਾਰਥਿਕ ਜੀਵਨ ਦਾ ਅੰਤ

ਤਰਕਸ਼ੀਲ ਲਹਿਰ ਦੇ ਹਮਦਰਦ ਹਲਕਿਆਂ ਵਿੱਚ ਇਹ ਖਬਰ ਬੜੇ ਦੁੱਖ ਨਾਲ ਪੜ੍ਹੀ ਜਾਵੇਗੀ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.), ਅੰਧਵਿਸ਼ਵਾਸ਼ਾਂ ਵਿਰੁੱਧ ਨਿਰੰਤਰ ਜਦੋਜਹਿਦ ਕਰਨ ਵਾਲੇ ਆਪਣੇ ਇੱਕ ਹੋਣਹਾਰ ਆਗੂ ਲਾਭ ਸਿੰਘ ਸਾਥੀ ਤੋਂ ਸਦਾ ਲਈ ਵਿਰਵੀ ਹੋ ਗਈ ਹੈ, ਜਿਸ ਨੂੰ 25 ਜੁਲਾਈ 1995 ਨੂੰ ਅੰਤੜੀਆਂ ਦੇ ਕੈਂਸਰ ਦੀ ਜਾਨ ਲੇਵਾ ਬੀਮਾਰੀ ਨੇ ਨਿਗਲ ਲਿਆ।

3 ਅਗਸਤ 1942 ਨੂੰ ਪਿੰਡ ਚੋਟੀਆਂ (ਜਿਲ੍ਹਾ ਫਰੀਦਕੋਟ) ਦੇ ਮਧ ਵਰਗੀ ਕਿਸਾਨ ਮੁਨਸ਼ੀ ਸਿੰਘ ਦੇ ਘਰ ਪੈਦਾ ਹੋਏ ਲਾਭ ਸਿੰਘ ਸਾਥੀ ਨੇ ਸਮੂਹਿਕ ਹਿਤਾਂ ਲਈ ਸੰਘਰਸ਼ ਕਰਨ ਦਾ ਆਪਣਾ ਸਫ਼ਰ 1962 ਵਿੱਚ ਸ਼ੁਰੂ ਕੀਤਾ ਜਦੋਂ ਉਹ ਭਾਰਤੀ ਕਮਿਊਨਿਸਟ ਪਾਰਟੀ ਦੇ ਸੰਪਰਕ ਵਿੱਚ ਆਏ। ਬਾਅਦ 'ਚ ਉਹ ਸੀ. ਪੀ. ਐਮ. ਅਤੇ ਸੀ. ਪੀ. ਆਈ. (ਐਮ. ਐਲ.) 'ਚ ਵੀ ਸਰਗਰਮੀ ਨਾਲ ਕੰਮ ਕਰਦੇ ਰਹੇ। ਜਿਸ ਸਮੇਂ ਸੁਸਾਇਟੀ ਹੋਂਦ ਵਿੱਚ ਨਹੀਂ ਆਈ ਸੀ ਉਸ ਸਮੇਂ ਵੀ ਉਹਨਾਂ ਨੇ ਆਪਣੇ ਤੌਰ ਤੇ ਹੀ ਅੰਧਵਿਸ਼ਵਾਸ਼ਾਂ ਵਿਰੁੱਧ ਜੰਗ ਜਾਰੀ ਰੱਖੀ ਤੇ ਰਾਜਸਥਾਨ ਖੇਤਰ ਵਿੱਚ 70 ਦੇ ਕਰੀਬ ਮਾਨਸਿਕ ਰੋਗੀਆਂ ਦੇ ਕੇਸ ਹੱਲ ਕੀਤੇ। 1984 ਵਿੱਚ ਉਹ ਤਰਕਸ਼ੀਲਾਂ ਦੀ ਗਿੱਦੜਬਾਹਾ ਇਕਾਈ ਵਿੱਚ ਸ਼ਾਮਲ ਹੋ ਗਏ। ਦੋ ਸਾਲ ਬਾਅਦ ਸੁਸਾਇਟੀ ਦੇ ਪੁਨਰ ਗਠਨ ਉਪਰੰਤ ਉਹ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਲਾਕਾ ਇਕਾਈ ਬਠਿੰਡਾ ——————

(ਬਾਕੀ ਸਫਾ 55 ਤੇ)

**BOOK - POST**

**(PRINTED MATTER)**

TO............................................................

..............................................................

..............................................................

..............................................................

If Undelivered Please Return To :-

**TARKSHEEL**

**Post Box No.22**

**BARNALA - 148101**